# ਸਾਰਾ ਕਲਿਜੁਗ ਭੋਗਸੀ
# ਨਾਨਕ ਧਰ ਅਵਤਾਰ

1. ਗੁਰੂ ਨਾਨਕ ਦਾ ਪੰਥ ਦੇਹਧਾਰੀ ਗੁਰੂ ਦਾ ਪੰਥ ।
2. ਗੁਰਬਾਣੀ ਨੂੰ ਬੁੱਝਣ ਲਈ ਪੂਰੇ ਦੇਹਧਾਰੀ ਸਤਿਗੁਰੂ ਦੀ ਲੋੜ
3. ਜੁਗ ਜੁਗ ਪੀੜ੍ਹੀ ਚੱਲੇ ਸਤਿਗੁਰ ਕੀ
   ਜਿਨ੍ਹੀ ਗੁਰਮੁਖ ਨਾਮ ਧਿਆਇਆ
4. ਸਤਿਗੁਰੂ ਨਾਨਕ ਦੇਵ ਜੀ ਕਹਿੰਦੇ ਹਨ,
   ਮੈਨੂੰ ਅਵਾਜਾਂ ਨਾ ਮਾਰਿਓ ਮੈਂ ਆਪਣੇ ਵਰਗਾ ਦੇ ਕੇ ਚੱਲਿਆਂ
   ਹੋਦੇ ਪ੍ਰਤੱਖ ਗੁਰੂ ਜੋ ਵਿਛੜੇ ਤਿਨ ਕਉ ਦਰਿ ਢੋਈ ਨਾਹਿ ।
5. ਅਦਬ ਗੁਰਬਾਣੀ ਦਾ ਅਤੇ ਪੂਜਾ ਦੇਹਧਾਰੀ ਸਤਿਗੁਰੂ ਦੀ ।
6. ਗਿਆਨ ਦਾ ਦਾਤਾ ਕੇਵਲ ਦੇਹਧਾਰੀ ਪੂਰਾ ਸਤਿਗੁਰੂ ।
7. ਬੇਦ, ਗ੍ਰੰਥ ਅਤੇ ਤੀਰਥਾਂ ਦਾ ਕਰਤਾ ਦੇਹਧਾਰੀ ਸਤਿਗੁਰੂ
8. ਨਿਰਜੀਵ ਗੁਰੂ ਦੀ ਪੂਜਾ ਨਿਹਫਲ ਪੂਜਾ ।
9. ਗਿਆਰਵੇਂ ਗੁਰੂ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ
10. ਬ੍ਹਾਰਵੇਂ ਗੁਰੂ ਸ੍ਰੀ ਸਤਿਗੁਰੂ ਰਾਮ ਸਿੰਘ ਜੀ

ਕੀਮਤ 15/-

# ਦੋ ਸ਼ਬਦ

ਗੁਰੂ ਨਾਨਕ ਦੇਵ ਜੀ ਅਤੇ ਭਗਤ ਕਬੀਰ ਜੀ ਦੇ ਸਮੇਂ ਬ੍ਰਹਮਣਵਾਦ ਦਾ ਕਾਫੀ ਜੋਰ ਸੀ। ਜਿਹੜੇ ਭੋਲੇ-ਭਾਲੇ ਲੋਕਾਂ ਨੂੰ ਵੇਦ ਅਤੇ ਗ੍ਰੰਥਾਂ ਦੇ ਆਪਣੀ ਮਰਜੀ ਅਨੁਸਾਰ ਅਰਥ ਕਰਕੇ ਗੁੰਮਰਾਹ ਕਰ ਰਹੇ ਸਨ। ਭਗਤ ਕਬੀਰ ਜੀ ਨੇ ਦੇਹਧਾਰੀ ਸਤਿਗੁਰੂ ਰਾਮਾਨੰਦ ਜੀ ਨੂੰ ਗੁਰੂ ਧਾਰਨ ਕੀਤਾ, ਅਤੇ ਆਪਣੀ ਬਾਣੀ ਵਿੱਚ ਪੂਰੇ ਦੇਹਧਾਰੀ ਸਤਿਗੁਰੂ ਦੀ ਪੂਜਾ ਦੀ ਪ੍ਰੋੜਤਾ ਕੀਤੀ। ਇਸੇ ਤਰ੍ਹਾਂ ਗੁਰੂ ਨਾਨਕ ਦੇਵ ਜੀ ਨੇ ਵੀ ਦੇਹਧਾਰੀ ਸਤਿਗੁਰੂ ਦੀ ਪ੍ਰੰਪਰਾ ਚਲਾਈ, ਅਤੇ ਆਪਣੀ ਬਾਣੀ ਵਿੱਚ ਆਪਣੇ ਸਿੱਖਾਂ ਨੂੰ ਦੇਹਧਾਰੀ ਸਤਿਗੁਰੂ ਦੀ ਪੂਜਾ ਦਾ ਹੁਕਮ ਕੀਤਾ। ਚੌਥੇ ਪਾਤਿਸ਼ਾਹ ਸ੍ਰੀ ਸਤਿਗੁਰੂ ਰਾਮ ਦਾਸ ਜੀ ਨੇ ਆਪਣੀ ਬਾਣੀ ਵਿੱਚ "ਸਦੁ ਪੀੜੀ ਗੁਰੂ ਚਲੰਦੀ" ਲਿਖ ਕੇ ਇਹ ਪੱਕੀ ਮੋਹਰ ਲਾ ਦਿੱਤੀ ਹੈ, ਕਿ ਇਹ ਗੁਰੂ ਦੀ ਪੀੜ੍ਹੀ ਸਦਾ ਚਲਦੀ ਰਹੇਗੀ। ਪੀੜ੍ਹੀ ਸਿਰਫ ਦੇਹਧਾਰੀ ਗੁਰੂ ਦੀ ਹੀ ਹੁੰਦੀ ਹੈ।

ਗੁਰੂ ਨਾਨਕ ਦੇਵ ਜੀ ਅਤੇ ਉਨ੍ਹਾਂ ਦੇ ਜਾਨਸ਼ੀਨ ਗੁਰੂ ਸਹਿਬਾਨ ਨੇ ਜੋ ਕੁਝ ਆਪ ਧਾਰਨ ਕੀਤਾ ਉਹੀ ਕੁੱਝ ਆਪਣੀ ਬਾਣੀ ਵਿੱਚ ਲਿਖ ਦਿੱਤਾ। ਇਹ ਨਹੀਂ ਕਿ ਗੁਰੂ ਸਹਿਬਾਨ ਆਪ ਤਾਂ ਦੇਹਧਾਰੀ ਗੁਰੂ ਧਾਰਦੇ ਅਤੇ ਪੂਜਦੇ ਰਹੇ ਹੋਣ ਅਤੇ ਬਾਣੀ ਵਿੱਚ ਇਸ ਦੇ ਉਲਟ ਲਿਖ ਦੇਣ। ਪੁਰਾਣੀ ਕਿਸਮ ਦਾ ਬ੍ਰਹਮਣਵਾਦ (ਬਿਪਰਨ ਕੀ ਰੀਤ) ਸਮਾਜ ਵਿੱਚ ਫਿਰ ਤੋਂ ਜਨਮ ਲੈ ਚੁੱਕਾ ਹੈ, ਜਿਹੜਾ ਆਪਣੀ ਦੁਕਾਨਦਾਰੀ ਚਮਕਾਉਣ ਲਈ ਭੋਲੀ-ਭਾਲੀ ਜਨਤਾ ਨੂੰ ਗੁਰੂ ਨਾਨਕ ਦੀ ਮਰਿਯਾਦਾ ਦੇ ਉਲਟ ਅਰਥ ਕਰਕੇ ਗੁੰਮਰਾਹ ਕਰ ਰਿਹਾ ਹੈ। ਜਦੋਂ ਹਨੇਰੀ ਚਲਦੀ ਹੈ ਤਾਂ ਉਸ ਦਾ ਘੱਟਾ ਸਾਰਿਆਂ ਤੇ ਪੈਂਦਾ ਹੈ ਇਸ ਵਕਤ ਕਲਿਜੁਗ ਜਿਸ ਨੂੰ ਗੁਰੂ ਜੀ "ਕਲਿਜੁਗ ਰੱਥ ਅਗਨਿ ਕਾ ਕੂੜੁ ਅਗੇ ਰਥਵਾਹ" ਕਿਹਾ ਹੈ ਦੀ ਹਨੇਰੀ ਚੱਲ ਰਹੀ ਹੈ ਇਸ ਝੂਠ ਦੇ ਘੱਟੇ ਤੋਂ ਬਚਣ ਲਈ ਅਜੇਹੇ ਉਦੱਮ ਦੀ ਲੋੜ ਹੈ। ਇਹ ਛੋਟਾ ਜਿਹਾ ਉਦੱਮ ਗੁਰਬਾਣੀ ਦੀ ਵਿਚਾਰਧਾਰਾ ਦੇ ਮੁਤਾਬਕ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਕੀਤਾ ਹੈ, ਆਸ ਹੈ ਪੜ੍ਹਨ ਵਾਲ ਇਸ ਦਾ ਭਰਪੂਰ ਲਾਭ ਲੈਣਗੇ। ।

ਜਗਤਾਰ ਸਿੰਘ ਜੰਡੂ
0161-2492431

# ਸਤਿਗੁਰੂ ਦੇਹਧਾਰੀ

ਅਕਾਲ ਪੁਰਖ ਦਾ ਸਰਗੁਣ ਸਰੂਪ ਦੇਹਧਾਰੀ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ, ਉਨ੍ਹਾ ਦੇ ਜਾਨਸ਼ੀਨ ਗੁਰੂ ਸਹਿਬਾਨ ਅਤੇ ਭਗਤਾਂ ਦੇ ਹੁਕਮ, ਜੋ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹਨ। ਉਨ੍ਹਾਂ ਅਨੁਸਾਰ ਸਾਰੇ ਗੁਰੂ ਸਹਿਬਾਨ ਅਤੇ ਭਗਤਾਂ ਨੇ ਆਪਣੇ ਸੇਵਕਾਂ ਨੂੰ ਪੂਰੇ ਸਤਿਗੁਰੂ ਨੂੰ ਮਿਲਣ ਲਈ ਹੁਕਮ ਕੀਤਾ ਹੈ। ਪੂਰੇ ਸਤਿਗੁਰੂ ਨੂੰ ਮਿਲ ਕੇ ਹੀ ਅਕਾਲ ਪੁਰਖ ਦੀ ਪ੍ਰਾਪਤੀ, ਜਨਮ ਮਰਨ ਦੇ ਦੁੱਖ ਤੋਂ ਛੁਟਕਾਰਾ ਅਤੇ ਸਦੀਵੀਂ ਆਤਮਿਕ ਸੁੱਖ ਦੀ ਪ੍ਰਾਪਤੀ ਹੋ ਸਕਦੀ ਹੈ, ਜਿਵੇਂ ਕਿ ਗੁਰੂ ਜੀ ਦੇ ਹੇਠ ਲਿਖੇ ਹੁਕਮਾਂ ਤੋਂ ਸਪਸ਼ਟ ਹੈ :-

ਸਭਿ ਜਾਇ ਮਿਲਹੁ ਸਤਿਗੁਰੂ ਕਉ ( ਆਇ ਮਿਲਹੁ ਸਤਿਗੁਰੂ ਕਉ ਨਹੀਂ ਲਿਖਿਆ )
ਮੇਰੀ ਜਿੰਦੁੜੀਏ ਜੋ ਹਰਿ ਹਰਿ ਨਾਮੁ ਦ੍ਰਿੜਾਵੈ ਰਾਮ। ਪੰਨਾ 540
ਏ ਮਨ ਐਸਾ ਸਤਿਗੁਰੁ ਖੋਜ ਲਹੁ ਜਿਤੁ ਸੇਵਿਐ ਜਨਮ ਮਰਨ ਦੁਖੁ ਜਾਇ ਪੰਨਾ 591
ਬਿਨ ਸਤਿਗੁਰ ਕਿਨੈ ਨ: ਪਾਇਓ ਬਿਨ, ਸਤਿਗੁਰ ਕਿਨੈ ਨਾ ਪਾਇਆ।
(ਸਤਿਗੁਰ ਵਿੱਚ ਆਪ ਰਖਿਓਨ) ਕਰਿ ਪ੍ਰਗਟ ਆਖ ਸੁਣਾਇਆ।

ਉਪਰ ਲਿਖੇ ਗੁਰੂ ਜੀ ਦੇ ਹੁਕਮਾਂ ਤੋਂ ਇਹ ਸਪਸ਼ਟ ਹੈ ਕਿ ਸਤਿਗੁਰ ਜੀ ਹੁਕਮ ਕਰਦੇ ਹਨ ਕਿ ਪੂਰੇ ਸਤਿਗੁਰੂ ਦੀ ਸ਼ਰਣ ਗ੍ਰਹਿਣ ਕਰੋ। ਪੂਰਾ ਸਤਿਗੁਰੂ ਕਿਸ ਤਰ੍ਹਾਂ ਦਾ ਹੁੰਦਾ ਹੈ। ਆਪਣੇ ਹੁਕਮਾਂ ਵਿੱਚ ਗੁਰੂ ਜੀ ਇਸ ਤਰ੍ਹਾਂ ਲਿਖਦੇ ਹਨ :-

*ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰ ਤਿਸ ਕਾ ਨਾਓਂ।
*ਸੋ ਸਤਿਗੁਰ ਜਿਸ ਰਿਦੈ ਹਰਿ ਨਾਓਂ।
*ਸੋਈ ਸਤਿਗੁਰੁ ਪੁਰਖ ਹੈ ਜਿਨਿ ਪੰਜੇ ਦੂਤ ਕੀਤੇ ਵਸਿ ਛਿਕੇ। ਪੰਨਾਂ 304
*ਹਰਿ ਨਾਮੁ ਦੀਆ ਗੁਰ ਪਰਉਪਕਾਰੀ ਧੰਨੁ ਧੰਨੁ ਗੁਰੂ ਕਾ ਪਿਤਾ ਮਾਤਾ। ਪੰਨਾਂ 592
*ਸਤਿਗੁਰ ਦਾਤਾ ਰਾਮ ਨਾਮ ਕਾ ਹੋਰ ਦਾਤਾ ਕੋਈ ਨਾਹੀ।
*ਬਿਨੁ ਸਤਿਗੁਰ ਨਾਮ ਨਾ ਪਾਇਐ ਭਾਈ, ਬਿਨ ਨਾਮੈ ਭਰਮੁ ਨਾ ਜਾਈ ਪੰਨਾਂ 635
*ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ। ਪੰਨਾਂ 450
(ਗੁਰੂ ਆਪਣੀ ਇੱਛਾ ਨਾਲ ਬੈਠਦਾ ਹੈ)
*ਬ੍ਰਹਮੁ ਬਿੰਦੇ ਸੋ ਸਤਿਗੁਰ ਕਹੀਐ ਜੋ ਹਰਿ ਹਰਿ ਕਥਾ ਸੁਣਾਵੈ (ਕਥਾ ਪੜ੍ਹੀ ਜਾਵੇ ਨਹੀਂ ਲਿਖਿਆ) ਤਿਸ ਗੁਰੂ ਕਉ ਛਾਦਨ ਭੋਜਨ ਪਾਟ ਪਟੰਬਰ ਬਹੁ ਬਿਧਿ ਸਤਿ ਕਰ ਮੁਖਿ ਸੰਚਹੁ

ਤਿਸ ਪੁੰਨ ਕੀ ਫਿਰ ਤੋਟ ਨਾ ਆਵੈ। ਪੰਨਾ 1264

*ਜੋ ਬੋਲੇ ਪੂਰਾ ਸਤਿਗੁਰੂ ਸੋ ਪਰਮੇਸਰਿ ਸੁਣਿਆ। ਪੰਨਾ 854

*ਸਤਿਗੁਰ ਮੇਰਾ ਸਰਬ ਪ੍ਰਤੀਪਾਲੈ, ਸਤਿਗੁਰ ਮੇਰਾ ਮਾਰ ਜੀਵਾਲੈ। ਪੰਨਾ 1142

*ਧਨੁ ਧੰਨੁ ਪਿਤਾ, ਧਨੁ ਧੰਨੁ ਮਾਤਾ,ਧਨੁ ਧੰਨੁ ਸੁ ਜਨਨੀ, ਜਿਨ ਗੁਰੂ ਜਣਿਆ ਮਾਇ।

ਧਨੁ ਧੰਨੁ ਗੁਰੂ ਜਿਨ ਨਾਮ ਅਰਾਧਿਆ ਆਪਿ ਤਰਿਆ ਜਿੰਨੀ ਡਿਠਾ ਤਿਨਾ ਲਏ ਛਡਾਇ।

*ਕਬੀਰ ਮਾਇ ਮੂੰਡਉ ਤਿਹ ਗੁਰੂ ਕੀ ਜਾਤੇ ਭਰਮਿ ਨਾ ਜਾਇ।

*ਆਪ ਡੁਬੇ ਚਹੁ ਬੇਦ ਮਹਿ ਚੇਲੇ ਦੀਏ ਬਹਾਇ। ਪੰਨਾ 1370

*ਮਨਹਿ ਪ੍ਰਗਾਸ ਭਇਓ ਭ੍ਰਮ ਨਾਸਿਓ ਮੰਤ੍ਰ ਦੀਓ ਗੁਰ ਕਾਨਿ। ਪੰਨਾ 130

*ਨਾਮਿ ਰਤਾ ਸਤਿਗੁਰੂ ਹੈ ਕਲਿਜੁਗ ਬੋਹਿਥ ਹੋਇ। ਪੰਨਾ 552

*ਜੇ ਗੁਰ ਝਿੜਕੇ ਤਾ ਮੀਠਾ ਲਾਗੇ ਜੇ ਬਖਸੇ ਤਾ ਗੁਰ ਵਡਿਆਈ। ਪੰਨਾ 75

*ਜੈਸਾ ਸਤਿਗੁਰ ਸੁਣੀਦਾ ਤੈਸੋ ਹੀ ਮੈ ਡੀਠ। ਵਿਛੁੜਿਆ ਮੇਲੇ ਪ੍ਰਭੂ ਹਰਿ ਦਰਗਹ ਕਾ ਬਸੀਠ

*ਤਿਸ ਸਤਿਗੁਰੂ ਕੀ ਸਭਿ ਪਗੀ ਪਵਹੁ ਜਿਨਿ ਮੋਹ ਅੰਦੇਰੁ ਚੁਕਾਇਆ। ਪੰਨਾ 586

*ਸਾ ਧਰਤੀ ਭਈ ਹਰਿਆਵਲੀ ਜਿਥੈ ਮੇਰਾ ਸਤਿਗੁਰੁ ਬੈਠਾ ਆਇ। ਪੰਨਾ 310

(ਬਣਇਆ ਜਾਇ ਨਹੀਂ ਲਿਖਿਆ)

*ਜਿਸ ਮਿਲਿਆ ਮਨ ਹੋਇ ਅਨੰਦ ਸੁ ਸਤਿਗੁਰ ਕਹੀਐ।

*ਸਤਿਗੁਰ ਦਰਸਨਿ ਅਗਨਿ ਨਿਵਾਰੀ ਸਤਿਗੁਰ ਭੇਟਤ ਹਉਮੈ ਮਾਰੀ। ਪੰਨਾ 183

*ਸਤਿਗੁਰ ਦੇਉ ਪਰਤਖਿ ਹਰਿ ਮੂਰਤ ਜੋ ਅੰਮ੍ਰਿਤ ਬਚਨ ਸੁਣਾਵੈ। ਪੰਨਾ 1264

(ਅੰਮ੍ਰਿਤ ਬਚਨ ਪੜ੍ਹੇ ਜਾਣ ਨਹੀਂ ਲਿਖਿਆ ਹੋਇਆ)

*ਪੂਰੈ ਸਤਿਗੁਰਿ ਸਬਦੁ ਸੁਣਾਇਆ ਤ੍ਰੈ ਗੁਣ ਮੇਟੇ ਚਉਥੈ ਚਿਤੁ ਲਾਇਆ। ਪੰਨਾ 231

*ਇਹ ਜੀਉ ਬਹੁਤੇ ਜਨਮ ਭਰੰਮਿਆ ਤਾਂ ਸਤਿਗੁਰ ਸਬਦ ਸੁਣਾਇਆ।

*ਸੋ ਧੰਨੁ ਗੁਰੂ ਸਾਬਾਸਿ ਹੈ ਹਰਿ ਦੇਇ ਸਨੇਹਾ। ਹਉ ਵੇਖਿ ਵੇਖਿ ਵਿਗਸਿਆ (ਗੁਰ ਸਤਿਗੁਰ ਦੇਹਾ)

ਉਪਰ ਲਿਖੇ ਗੁਰੂ ਜੀ ਦੇ ਹੁਕਮਾਂ ਤੋਂ ਇਹ ਸਪਸ਼ਟ ਹੈ ਕਿ ਸਤਿਗੁਰੂ ਪਦਵੀ ਦਾ ਮਾਲਕ ਉਹ ਹੈ, ਜਿਸਨੇ ਅਕਾਲ ਪੁਰਖ ਨੂੰ ਜਾਣ ਲਿਆ ਹੈ। ਇਸ ਤੋਂ ਬਿਨਾਂ ਇਹ ਵੀ ਸਪਸ਼ਟ ਹੈ ਕਿ ਸਤਿਗੁਰੂ ਮਨ ਵਾਲਾ, ਹਿਰਦੇ ਵਾਲਾ, ਪੰਜਾਂ ਦੂਤਾਂ ਨੂੰ ਵਸਿ ਕਰਨ ਵਾਲਾ, ਨਾਮ ਦੇਣ ਵਾਲਾ, ਨਾਮ ਜਪਣ ਤੇ ਜਪਾਉਣ ਵਾਲਾ, ਅੰਮ੍ਰਿਤ ਬਚਨ ਬੋਲਣ ਮਾਲਾ ਮਿੱਠਾ ਵਾਲਾ

ਵਾਲਾ,ਰਸਨਾ ਵਾਲਾ, ਮਾਰ ਜੀਵਾਲਣ ਵਾਲਾ, ਭੋਜਨ ਛਕਣ ਵਾਲਾ, ਸ਼ਬਦ ਸੁਨਾਉਣ ਵਾਲਾ, ਦਰਗਾਹ ਵਿੱਚ ਪਹੁੰਚਣ ਵਾਲਾ, (ਹਰਿ ਦਰਗਹ ਕਾ ਬਸੀਠ) ਅਨੰਦ ਮਈ ਦਰਸ਼ਨਾਂ ਵਾਲਾ, ਕੰਨ ਵਿੱਚ ਮੰਤਰ ਦੇਣ ਵਾਲਾ ਅਤੇ ਬੁਰੇ ਕੰਮਾਂ ਤੋਂ ਝਿੜਕਣ ਵਾਲਾ ਹੁੰਦਾ ਹੈ, ਨਾ ਕਿ ਇਸ ਦੇ ਉਲਟ ਜਿਹੜਾ ਨਾ ਨਾਮ ਜਪੇ, ਨਾ ਨਾਮ ਦੇਵੇ, ਨਾ ਇਸ਼ਨਾਨ ਕਰੇ ਅਤੇ ਨਾ ਹੀ ਬੁਰੇ ਕੰਮਾਂ ਤੋਂ ਝਿੜਕੇ ਆਦਿ ।

ਉਪਰ ਲਿਖੇ ਗੁਰੂ ਜੀ ਦੇ ਹੁਕਮਾਂ ਤੋਂ ਇਹ ਸਪਸ਼ਟ ਹੈ ਕਿ ਸਤਿਗੁਰੂ ਸਰੀਰ ਧਾਰੀ (ਦੇਹਧਾਰੀ) ਹੁੰਦਾ ਹੈ, ਕਿਉਂਕਿ ਇਹ ਸਾਰੀਆਂ ਕ੍ਰਿਆਵਾਂ ਜੋ ਉਪਰ ਲਿਖੀਆਂ ਹਨ, ਦੇਹਧਾਰੀ ਗੁਰੂ ਤੇ ਹੀ ਘਟਦੀਆਂ ਹਨ ਕਿਸੇ ਹੋਰ ਗੁਰੂ ਤੇ ਨਹੀਂ ਘਟਦੀਆਂ । ਇਸ ਲਈ ਗੁਰਬਾਣੀ ਅਨੁਸਾਰ ਸਤਿਗੁਰੂ ਦੇਹਧਾਰੀ ਹੁੰਦਾ ਹੈ ।

## ਪ੍ਰਤੱਖ ਸਤਿਗੁਰੂ-ਸਦ ਪੀੜ੍ਹੀ ਗੁਰੂ ਚਲੰਦੀ

ਸਰਬ ਸਾਂਝੀ ਗੁਰਬਾਣੀ ਵਿੱਚ ਉਪਰ ਲਿਖੇ ਹੁਕਮਾਂ ਤੋਂ ਬਿਨਾਂ ਪ੍ਰਤੱਖ ਗੁਰੂਆਂ ਦੇ ਹੁਕਮ ਵੀ ਮਿਲਦੇ ਹਨ, ਜਿਨ੍ਹਾਂ ਨਾਲ ਗੁਰੂ ਸ਼ਬਦ ਜੁੜਿਆ ਹੈ ਜਿਵੇਂ :-

*ਸ਼ਬਦ ਗੁਰੂ ਸੁਰਤਿ ਧੁਨਿ ਚੇਲਾ । ਪੰਨਾ 943

*ਬਾਣੀ ਗੁਰੂ, ਗੁਰੂ ਹੈ ਬਾਣੀ । ਵਿਚ ਬਾਣੀ ਅੰਮ੍ਰਿਤ ਸਾਰੇ । ਪੰਨਾ 982

*ਪਵਣ ਗੁਰੂ ਪਾਣੀ ਪਿਤਾ, ਮਾਤਾ ਧਰਤਿ ਮਹਤੁ ।

*ਗੁਰ ਪਉੜੀ ਬੇੜੀ ਗੁਰੂ, ਗੁਰ ਤੁਲਹਾ ਹਰਿ ਨਾਉ ।

ਗੁਰ ਸਰ ਸਾਗਰ ਬੋਹਿਥੋ ਗੁਰ ਤੀਰਥ ਦਰਿਆਉ ॥ ਪੰਨਾ 17

ਉਪਰ ਲਿਖੀ ਬਾਣੀ ਨੂੰ ਪੜ੍ਹਕੇ ਜੇ ਇਹ ਮੰਨ ਲਈਏ ਕਿ ਸ਼ਬਦ, ਬਾਣੀ, ਪਵਣ, ਬੇੜੀ, ਦਰਿਆਉ ਤੇ ਤੀਰਥ ਹੀ ਗੁਰੂ ਹਨ ਅਤੇ ਉਹਨਾਂ ਨੂੰ ਹੀ ਮੱਥੇ ਟੇਕੀ ਜਾਈਏ ਤਾਂ ਇਸ ਦਾ ਮਤਲਬ ਇਹ ਹੋਇਆ ਕਿ ਗੁਰੂ ਦੇਹਧਾਰੀ ਨਹੀਂ ਹੈ, ਪਰ ਪਿਛੇ ਲਿਖੀ ਬਾਣੀ ਜੋ ਅਸੀਂ ਪਹਿਲਾਂ ਪੜ੍ਹੀ ਹੈ । ਉਸ ਤੋਂ ਇਹ ਸਿੱਧ ਹੁੰਦਾ ਹੈ, ਕਿ ਸਤਿਗੁਰੂ ਦੇਹਧਾਰੀ ਹੁੰਦਾ ਹੈ । ਇਸ ਦਾ ਮਤਲਬ ਇਹ ਹੋਇਆ ਕਿ ਇਕੋ ਗ੍ਰੰਥ ਵਿੱਚ ਗੁਰੂ ਜੀ ਨੇ ਇਕ ਥਾਂ ਇਹ ਲਿਖ ਦਿੱਤਾ ਕਿ ਸਤਿਗੁਰੂ ਦੇਹਧਾਰੀ ਹੁੰਦਾ ਹੈ, ਅਤੇ ਉਸੇ ਗ੍ਰੰਥ ਵਿੱਚ ਦੂਜੀ ਥਾਂ ਇਹ ਲਿਖ ਦਿੱਤਾ ਕਿ ਸਤਿਗੁਰੂ ਦੇਹਧਾਰੀ ਨਹੀਂ ਹੈ, ਪਰ ਗੁਰੂ ਜੀ ਵਰਗੀ ਉਚੀ ਸ਼ਖਸੀਅਤ ਤੋਂ ਇਹ ਖਿਆਲ ਕਦੇ ਵੀ ਨਹੀਂ ਕੀਤਾ ਜਾ ਸਕਦਾ ਕਿ ਉਹ ਇਕੋ ਗ੍ਰੰਥ ਵਿੱਚ ਆਪਸ ਵਿਰੋਧੀ ਵਿਚਾਰ ਲਿਖ ਦਿੰਦੇ । ਗੁਰਬਾਣੀ ਸਾਰੀ ਦੀ ਸਾਰੀ ਸੱਚੀ ਹੈ, ਅਤੇ ਨੁਕਸ ਕੇਵਲ ਸਾਡੇ ਸਮਝਣ ਵਿਚ ਹੈ । ਗੁਰੂ ਜੀ ਲਿਖਦੇ ਹਨ

*ਆਵਹੁ ਸਿਖ ਸਤਿਗੁਰ ਕੇ ਪਿਆਰਿਓ ਗਾਵਹੁ ਸੱਚੀ ਬਾਣੀ ।
*ਬੇਦ ਕਤੇਬ ਕਹਹੁ ਮਤ ਝੂਠੇ ਝੂਠਾ ਜੋ ਨਾ ਵੀਚਾਰੇ । ਪੰਨਾ 1350

ਗੁਰੂ ਦੀ ਬਾਣੀ ਦਾ ਲਿਖਤੀ ਰੂਪ ਬੋਲ ਕੇ ਨਹੀਂ ਸਮਝਾ ਸਕਦੀ, ਭਾਵੇਂ ਕੋਈ ਘੱਟ ਬੁੱਧੀ ਅਣਜਾਣ ਇਸ ਨੂੰ ਗਲਤ ਹੀ ਪੜ੍ਹੀ ਲਿਖੀ ਜਾਵੇ । ਬਾਣੀ ਆਪਣੇ ਆਪ ਵੀ ਗਲਤ ਲਿਖੀ ਬਾਣੀ ਨੂੰ ਠੀਕ ਨਹੀਂ ਕਰ ਸਕਦੀ । ਇਕ ਆਮ ਸਿੱਖ ਵੀ ਬਾਣੀ ਨੂੰ ਸ਼ੁੱਧ ਪੜ੍ਹ ਜਾਂ ਲਿਖ ਨਹੀਂ ਸਕਦਾ । ਗੁਰੂ ਜੀ ਬਾਣੀ ਵਿੱਚ ਇਸ ਤਰ੍ਹਾਂ ਹੁਕਮ ਕਰਦੇ ਹਨ ।

*ਚਿਤਿ ਜਿਨ ਕਾ ਹਿਰਿ ਲਇਆ ਮਾਇਆ ਬੋਲਣ ਪਏ ਰਵਾਣੀ ।
*ਮਾਇਆ ਧਾਰੀ ਅਤਿ ਅੰਨਾ ਬੋਲਾ । ਪੰਨਾ 313

ਇਸ ਦਾ ਅਰਥ ਇਹ ਹੈ ਕਿ ਜਿਨ੍ਹਾਂ ਦੇ ਮਨ ਤੇ ਮਾਇਆ ਦਾ ਅਸਰ ਹੈ, ਉਹ ਗੁਰੂ ਦੀ ਬਾਣੀ ਨੂੰ ਸ਼ੁੱਧ ਪੜ੍ਹ ਜਾਂ ਸਮਝ ਨਹੀਂ ਸਕਦੇ । ਗੁਰਬਾਣੀ ਨੂੰ ਠੀਕ ਢੰਗ ਨਾਲ ਸਮਝਣ ਲਈ ਅਜੇਹੀ ਸ਼ਖਸੀਅਤ ਦੀ ਲੋੜ ਹੈ ਜੋ ਮਾਇਆ ਤੋਂ ਰਹਿਤ ਹੋਵੇ । ਗੁਰੂ ਜੀ ਦਾ ਇਸ ਬਾਰੇ ਇਉਂ ਹੁਕਮ ਹੈ :-

*ਗੁਰ ਕੀ ਬਾਣੀ ਗੁਰ ਤੇ ਜਾਤੀ ।
*ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖ ਹੋਇ । ਪੰਨਾ 935
*ਦੂਖ ਰੋਗ ਸੰਤਾਪ ਉਤਰੇ ਸੁਣੀ ਸੱਚੀ ਬਾਣੀ, ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ ।
*ਬੇਦ ਗ੍ਰੰਥ ਗੁਰ ਹੱਟ ਹੈ ਜਿਤ ਲਗ ਭਵਜਲ ਪਾਰ ਉਤਾਰਾ ।
ਸਤਿਗੁਰ ਬਾਝ ਨਾ ਬੁਝੀਐ ਜਿਚਰ ਧਰੇ ਨਾ ਗੁਰ ਅਵਤਾਰਾ । (ਭਾਈ ਗੁਰਦਾਸ ਜੀ)
*ਗੁਰ ਬਾਣੀ ਕਹੈ ਸੇਵਕ ਜਨ ਮਾਨੈ ਪਰਤਖਿ ਗੁਰੂ ਨਿਸਤਾਰੇ । ਪੰਨਾ 982

ਸੋ ਪ੍ਰਤੱਖ ਗੁਰੂ ਮਤਲਬ ਹਾਜਰ ਦੇਹਧਾਰੀ ਗੁਰੂ (ਪਿਛਲੇ ਜੋਤੀ ਜੋਤ ਸਮਾ ਚੁੱਕੇ ਗੁਰੂ ਨਹੀਂ) ਜੋ ਬੋਲ ਕੇ ਸਮਝਾ ਸਕਦੇ ਹਨ, ਇਸ ਦਾ ਨਿਸਤਾਰਾ ਕਰ ਸਕਦੇ ਹਨ । ਪ੍ਰਤੱਖ ਗੁਰੂ ਹੀ ਆਪਣੇ ਸਿੱਖਾਂ ਨੂੰ ਜੋ ਗਲਤ ਬਾਣੀ ਪੜ੍ਹਦਾ ਹੋਵੇ ਸਹੀ ਸੋਧ ਦੇ ਸਕਦੇ ਹਨ । ਇਸ ਲਈ ਗੁਰ-ਬਾਣੀ ਦੇ ਨਾਲ ਪ੍ਰਤੱਖ ਗੁਰੂ ਦੀ ਅਤਿ ਲੋੜ ਹੈ । ਜਿਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਦੇ ਵੇਲੇ ਤੋਂ ਗੁਰਬਾਣੀ ਦੇ ਨਾਲ ਪ੍ਰਤੱਖ ਗੁਰੂ ਦੀ ਮਰਿਆਦਾ ਚੱਲੀ ਆ ਰਹੀ ਹੈ । ਜੇ ਅਸੀਂ ਇਹ ਆਖੀਏ ਕਿ ਵਿਦਵਾਨਾਂ, ਟੀਚਰਾਂ ਜਾਂ ਵਜੀਰਾਂ ਤੋਂ ਸਮਝਿਆ ਜਾ ਸਕਦਾ ਹੈ ਤਾਂ ਵੀ ਅਸੀਂ ਹਨੇਰੇ ਵਿੱਚ ਹਾਂ, ਕਿਉਂਕਿ ਪ੍ਰਤੱਖ ਦੇਹਧਾਰੀ ਸਤਿਗੁਰੂ ਦੇ ਬਰਾਬਰ ਹੋਰ ਕੋਈ ਵੀ ਨਹੀਂ ਹੈ । ਸਾਰਾ ਸੰਸਾਰ ਹੀ ਅੰਨਾ ਹੈ (ਇਹ ਜਗ ਅੰਧਾ ਸਭਿ ਅੰਧ ਕਮਾਵੈ ਬਿਨ ਗੁਰ ਮਗੁ ਨਾ ਪਾਏ । ਪੰਨਾ 603)

ਕੇਵਲ ਦੇਹਧਾਰੀ ਸਤਿਗੁਰੂ ਹੀ ਸਰਵ-ਉੱਚ ਹੈ । ਉਹ ਗੁਰੂ ਹੀ ਕੀ ਹੋਇਆ ਜਿਸ ਨੂੰ ਤੁੱਛ ਬੁੱਧੀ ਮਾਇਆਧਾਰੀ ਆਪਣੀ ਮਰਜੀ ਅਨੁਸਾਰ ਹੀ ਚਲਾਈ ਜਾਵੇ । ਗੁਰਬਾਣੀ ਵਿੱਚ ਗੁਰੂ ਜੀ ਦਾ ਇਸ ਤਰ੍ਹਾਂ ਹੁਕਮ ਹੈ :-

*ਇਕੋ ਸਤਿਗੁਰ ਜਾਗਤਾ ਹੋਰ ਜਗ ਸੁਤਾਂ ਮੋਹ ਪਿਆਸ । ਪੰਨਾ 592

*ਸੋ ਜਾਗੈ ਜਿਸ ਸਤਿਗੁਰ ਮਿਲੈ । ਪੰਨਾ 1128

*ਜਿਨ ਗੁਰ ਸੇਵਿਆ ਆਪਣਾ ਤਿਸ ਜਮਦੂਤ ਨਾ ਲਗੈ ਡੰਡ,
ਗੁਰ ਨਾਲ ਤੁਲ ਨਾ ਲਗਈ ਮੈਂ ਖੋਜ ਡਿੱਠਾ ਬ੍ਰਹਿਮੰਡ । ਪੰਨਾਂ 50

ਉਪਰ ਲਿਖੀ ਵੀਚਾਰ ਤੋਂ ਸਪਸ਼ਟ ਹੈ ਕਿ ਦੇਹਧਾਰੀ ਗੁਰੂ ਸਰਵ-ਉੱਚ ਹੈ, ਅਤੇ ਗੁਰਬਾਣੀ ਦੀ ਸਹੀ ਵਿਚਾਰ ਸਮਝਣ ਲਈ ਪ੍ਰਤੱਖ ਦੇਹਧਾਰੀ ਗੁਰੂ ਦੀ ਲੋੜ ਹੈ, ਜਿਵੇਂ ਕਿ ਨਾਮਧਾਰੀ ਪੰਥ ਵਿੱਚ ਪ੍ਰਤੱਖ ਦੇਹਧਾਰੀ ਸਤਿਗੁਰੂ ਜੀ ਸੁਭਾਇਮਾਨ ਹਨ ।

ਗੁਰੂ ਨਾਨਕ ਜੀ ਨੇ ਅਵਤਾਰ ਧਾਰਿਆ ਅਤੇ ਉਹਨਾਂ ਨੇ ਕਲਜੁਗੀ ਜੀਵਾਂ ਨੂੰ ਤਾਰਿਆ ਅੰਤ ਵਿੱਚ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਹੀ, ਉਨ੍ਹਾਂ ਆਪਣੀ ਥਾਂ ਤੇ ਗੁਰੂ ਅੰਗਦ ਦੇਵ ਜੀ ਨੂੰ ਸੁਸ਼ੋਭਤ ਕੀਤਾ, ਜੇ ਕੋਈ ਸਿੱਖ ਗੁਰੂ ਨਾਨਕ ਦੇਵ ਜੀ ਪਾਸ ਜਾਂਦਾ ਤਾਂ ਓਹ ਇਹ ਕਹਿੰਦੇ ਭਾਈ ਹੁਣ ਵਸਤੂ ਭਾਈ ਲਹਿਣੇ ਨੂੰ ਸੌਂਪ ਦਿੱਤੀ ਹੈ, ਉਹਨਾਂ ਪਾਸ ਜਾਵੋ । ਇਸ ਤਰ੍ਹਾਂ ਗੁਰੂ ਅੰਗਦ ਦੇਵ ਜੀ ਗੁਰੂ ਨਾਨਕ ਦੇਵ ਜੀ ਤੋਂ ਬਾਅਦ ਪ੍ਰਤੱਖ ਗੁਰੂ ਨਾਨਕ ਹੋਏ । ਇਸੇ ਤਰ੍ਹਾਂ ਗੁਰੂ ਅੰਗਦ ਦੇਵ ਜੀ ਤੋਂ ਬਾਅਦ ਗੁਰੂ ਅਮਰ ਦਾਸ ਜੀ ਤੇ ਫਿਰ ਗੁਰੂ ਰਾਮ ਦਾਸ ਜੀ ਪ੍ਰਤੱਖ ਗੁਰੂ ਹੋਏ । ਇਸੇ ਤਰ੍ਹਾਂ ਇਹ ਦੇਹਧਾਰੀ ਗੁਰੂ ਪ੍ਰੰਪਰਾ ਅੱਗੇ ਚਲਦੀ ਗਈ, ਅਤੇ ਅੱਜ ਵੀ ਚੱਲ ਰਹੀ ਹੈ । ਪੂਰਵ ਗੁਰੂ ਸਹਿਬਾਨ ਅਤੇ ਭਗਤਾਂ ਨੇ ਆਪਣੇ ਹੁਕਮਾਂ ਵਿੱਚ ਇਹ ਲਿਖ ਦਿੱਤਾ ਹੈ ਕਿ ਇਹ ਦੇਹਧਾਰੀ ਗੁਰੂ ਪ੍ਰੰਪਰਾ ਸਤਿਜੁਗ ਤੋਂ ਲੈ ਕੇ ਚੱਲ ਰਹੀ ਹੈ, ਤੇ ਸਦਾ ਹੀ ਚੱਲਦੀ ਰਹੇਗੀ । ਕਿਤੇ ਵੀ ਇਹ ਨਹੀਂ ਲਿਖਿਆ ਕਿ ਦਸਾਂ ਜਾਂ ਬਾਰਾਂ ਗੁਰੂਆਂ ਤੋਂ ਬਾਅਦ ਇਹ ਪ੍ਰੰਪਰਾ ਬੰਦ ਹੋ ਜਾਵੇਗੀ ਜਾਂ ਬਦਲ ਕੇ ਕਿਸੇ ਹੋਰ ਢੰਗ ਨਾਲ ਚਲੇਗੀ ਗੁਰਬਾਣੀ ਵਿੱਚ ਇਸ ਦੇ ਪ੍ਰਮਾਣ ਇਸ ਤਰ੍ਹਾਂ ਮਿਲਦੇ ਹਨ :-

*ਸਤਿਜੁਗ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ ।
ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸ ਕਹਾਇਓ ।
ਦੁਆਪਰ ਕ੍ਰਿਸਨ ਮੁਰਾਰਿ ਕੰਸ ਕ੍ਰਿਤਾਰਥ ਕੀਓ ।
ਉਗ੍ਰਸੈਨ ਕਉ ਰਾਜ ਅਭੈ ਭਗਤਹ ਜਨ ਦੀਓ ।

ਕਲਿਜੁਗ ਪ੍ਰਮਾਣ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ ।
*ਸ੍ਰੀ ਗੁਰੂ ਰਾਜ ਅਬਿਚਲ ਅਟਲੁ ਆਦਿ ਪੁਰਖਿ ਫੁਰਮਾਇਓ । ਪੰਨਾ 1390
*ਅਬਿਚਲ ਨੀਵ ਧਰੀ ਗੁਰ ਨਾਨਕ ਨਿਤ ਨਿਤ ਚੜ੍ਹੈ ਸਵਾਈ । ਪੰਨਾ 500
*ਹਰਿ ਰਾਮ ਰਾਮ ਮੇਰੇ ਬਾਬਲਾ ਪਿਰ ਮਿਲ ਧਨ ਵੇਲ ਵਧੰਦੀ ।
ਹਰਿ ਜੁਗਹ ਜੁਗੋ ਜੁਗ ਜੁਗਹਿ ਜੁਗੋ ਸਦ ਪੀੜ੍ਹੀ ਗੁਰੂ ਚਲੰਦੀ । ਪੰਨਾ 79
*ਕਲਿਜੁਗ ਦੀ ਸੁਣ ਆਰਜਾ ਚਾਰ ਲੱਖ ਬੱਤੀ ਹਜਾਰ ।
ਸਾਰਾ ਕਲਿਜੁਗ ਭੋਗਸੀ ਨਾਨਕ ਧਰ ਅਵਤਾਰ । ( ਜਨਮ ਸਾਖੀ ਭਾਈ ਬਾਲਾ )

ਉਪਰ ਲਿਖੀ ਬਾਣੀ ਤੋਂ ਇਹ ਸਪਸ਼ਟ ਹੈ, ਕਿ ਗੁਰੂ ਨਾਨਕ ਦੇਵ ਜੀ ਦੀ ਚਲਾਈ । ਦੇਹਧਾਰੀ ਗੁਰੂ ਪ੍ਰੰਪਰਾ ਸਾਰਾ ਕਲਿਜੁਗ ਚਲਦੀ ਰਹੇਗੀ, ਅਤੇ ਅੱਜ ਵੀ ਪ੍ਰਤੱਖ ਦੇਹਧਾਰੀ ਪੂਰੇ ਸਤਿਗੁਰੂ ਇਸ ਗੱਦੀ ਤੇ ਸਸ਼ੋਭਤ ਹਨ, ਪਰ ਦਰਸ਼ਨ ਉਹਨਾਂ ਨੂੰ ਹੀ ਹੋਣਗੇ ਜਿਹਨਾਂ ਦੇ ਭਾਗਾਂ ਵਿੱਚ ਪੂਰੇ ਗੁਰੂ ਦਾ ਮਿਲਾਪ ਲਿਖਿਆ ਹੈ । ਜਿਵੇਂ :-
*ਕਲਿਜੁਗਿ ਗੁਰ ਪੂਰਾ ਤਿਨਿ ਪਾਇਆ ਜਿਨ ਧੁਰਿ ਮਸਤਕਿ ਲਿਖੇ ਲਿਲਾਟਿ । ਪੰਨਾ 986
ਜਿਨ੍ਹਾਂ ਦੇ ਭਾਗਾਂ ਵਿੱਚ ਪੂਰੇ ਗੁਰੂ ਦਾ ਮਿਲਾਪ ਨਹੀਂ ਲਿਖਿਆ ਉਹਨਾਂ ਲਈ ਇਹ ਲਿਖਿਆ ਹੈ
*ਹੋਂਦੇ ਪ੍ਰਤੱਖ ਗੁਰੂ ਜੋ ਵਿਛੜੇ ਤਿਨ ਕਉ ਦਰਿ ਢੋਈ ਨਾਹਿ । ਪੰਨਾ 308
*ਢੋਈ ਤਿਸ ਹੀ ਨੋ ਮਿਲੈ ਜਿਨ ਪੂਰਾ ਗੁਰੂ ਲਭਾ । ਪੰਨਾ 44

ਅੰਗਰੇਜਾਂ ਵੱਲੋਂ ਆਪਣੇ ਰਾਜ ਨੂੰ ਲੰਮੇਂ ਤੱਕ ਸਥਿਰ ਰੱਖਣ ਦੇ ਖਿਆਲ ਨਾਲ ਆਪਣੀ ਪਾੜੋ ਤੇ ਰਾਜ ਕਰੋ ਦੀ ਨੀਤੀ ਤਹਿਤ ਸਿੱਖਾਂ ਨੂੰ ਪਾੜ ਕੇ ਸਿੱਖ ਧਰਮ ਦੇ ਇਤਿਹਾਸ ਨੂੰ ਵਿਗਾੜਿਆ ਅੱਜ-ਕੱਲ ਮੇਰੇ ਕੁੱਝ ਵੀਰ ਇਸੇ ਇਤਿਹਾਸ ਨੂੰ ਪੜ੍ਹਕੇ ਇਹ ਕਹਿ ਰਹੇ ਹਨ ਕਿ ਦੇਹਧਾਰੀ ਗੁਰੂ ਦੀ ਕੋਈ ਜਰੂਰਤ ਨਹੀਂ ਹੈ । ਉਹ ਪ੍ਰਤੱਖ ਦੇਹਧਾਰੀ ਗੁਰੂ ਨਾਨਕ ਜੋ ਅੱਜ ਦਰਸ਼ਨ ਦੇ ਰਹੇ ਹਨ ਉਹਨਾਂ ਨੂੰ ਨਹੀਂ ਮੰਨਦੇ ਪਰ ਪਿਛਲੇ ਹੋ ਚੁੱਕੇ ਗੁਰੂ ਨਾਨਕ (ਬਾਬਾ ਮਹਿਤਾ ਕਾਲੂ ਦੇ ਪੁੱਤਰ) ਨੂੰ ਅਵਾਜਾਂ ਮਾਰ ਰਹੇ ਹਨ, ਕਿ ਸਾਨੂੰ ਆਕੇ ਦਰਸ਼ਨ ਦਿਉ । ਮਿਸਾਲ ਦੇ ਤੌਰ ਤੇ ਜਿਵੇਂ ਅਸੀਂ ਪੜ੍ਹਦੇ ਸੁਣਦੇ ਹਾਂ, ਕਿ ਗੁਰੂ ਨਾਨਕ ਦੇਵ ਜੀ ਨੇ ਆਪਣੀ ਥਾਂ ਤੇ ਗੁਰੂ ਅੰਗਦ ਦੇਵ ਜੀ ਨੂੰ ਗੱਦੀ ਦਾ ਵਾਰਿਸ ਬਣਾਇਆ । ਗੁਰੂ ਅੰਗਦ ਦੇਵ ਜੀ ਦੇ ਸਮੇਂ ਜੇ ਕੋਈ ਸਿੱਖ ਇਹ ਆਖੇ ਕਿ ਮੈਂ ਤਾਂ ਗੁਰੂ ਨਾਨਕ ਦੇਵ ਜੀ ਨੂੰ ਹੀ ਮੰਨਾਂਗਾ, ਗੁਰੂ ਅੰਗਦ ਦੇਵ ਜੀ ਨੂੰ ਨਹੀਂ ਮੰਨਾਂਗਾ, ਤਾਂ ਕੀ_ਉਸ ਨੇ ਗੁਰੂ ਨਾਨਕ ਦੇਵ ਜੀ ਨੂੰ ਮੰਨ ਲਿਆ ? ਬਿਲਕੁਲ ਨਹੀਂ ਕਿਉਂਕਿ ਗੁਰੂ ਨਾਨਕ ਦੇਵ ਜੀ ਨੇ ਹੀ ਗੁਰੂ ਅੰਗਦ ਦੇਵ ਜੀ ਨੂੰ ਆਪਣੀ ਜਗ੍ਹਾ ਬਿਠਾਇਆ ਹੈ ।

ਸੋ ਅਜਿਹੇ ਸਿੱਖ ਨੇ ਨਾ ਤਾਂ ਗੁਰੂ ਨਾਨਕ ਦੇਵ ਜੀ ਨੂੰ ਮੰਨਿਆ ਅਤੇ ਨਾ ਹੀ ਗੁਰੂ ਅੰਗਦ ਦੇਵ ਜੀ ਨੂੰ ਮੰਨਿਆ ਰਹਿ ਗਿਆ ਖਾਲੀ ਦਾ ਖਾਲੀ। ਸੋ ਹਾਜਰ ਪ੍ਰਤੱਖ ਗੁਰੂ ਦਾ ਮੰਨਣ ਹੀ ਸਾਰੇ ਗੁਰੂਆਂ ਦਾ ਮੰਨਣ ਹੈ। ਜੋ ਪ੍ਰਤੱਖ ਗੁਰੂ ਨੂੰ ਨਹੀਂ ਮੰਨਦਾ ਉਹ ਕਿਸੇ ਗੁਰੂ ਨੂੰ ਵੀ ਨਹੀਂ ਮੰਨਦਾ ਇਹ ਹੀ ਗੁਰੂ ਜੀ ਨੇ ਗੁਰਬਾਣੀ ਵਿੱਚ ਹੁਕਮ ਕੀਤਾ ਹੈ।

ਜੇ ਪਿਛਲੇ ਹੋ ਚੁੱਕੇ ਗੁਰੂਆਂ ਅਤੇ ਬਾਣੀ ਦੇ ਮੰਨਣ ਨਾਲ ਸਾਡਾ ਕਲਿਆਣ ਹੋ ਸਕਦਾ, ਤਾਂ ਗੁਰੂ ਨਾਨਕ ਦੇਵ ਜੀ ਨੂੰ ਇਸ ਸੰਸਾਰ ਤਾ ਅਵਤਾਰ ਧਾਰਨ ਦੀ ਅਤੇ ਬਾਣੀ ਉਚਾਰਨ ਦੀ ਕੋਈ ਲੋੜ ਨਹੀਂ ਸੀ, ਕਿਉਂਕਿ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਵੀ ਪੂਰਾ ਸਤਿਗੁਰੂ ਤੇ ਗੁਰੂ ਦੀ ਬਾਣੀ ਤੇ ਗੁਰੂ ਦਾ ਸ਼ਬਦ ਮੌਜੂਦ ਸਨ। ਜਿਸ ਦੇ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬਾਣੀ ਵਿੱਚੋ ਹੇਠ ਲਿਖੇ ਪ੍ਰਮਾਣ ਮਿਲਦੇ ਹਨ :-

*ਨਾਮਾ ਛੀਬਾ ਕਬੀਰ ਜੁਲਾਹਾ ਪੂਰੇ ਗੁਰ ਤੇ ਗਤਿ ਪਾਈ। ਪੰਨਾ 67

*ਕਹਿ ਕਬੀਰ ਭੈ ਸਾਗਰ ਤਰਨ ਕਉ ਮੈ ਸਤਿਗੁਰ ਓਟ ਲਇਓ। ਪੰਨਾ 336

(ਰਾਮਾਨੰਦ ਜੀ ਕਬੀਰ ਜੀ ਦੇ ਸਤਿਗੁਰੂ ਸਨ)

*ਕਬੀਰ ਸਾਚਾ ਸਤਿਗੁਰ ਮੈ ਮਿਲਿਆ ਸ਼ਬਦ ਜੋ ਬਾਹਿਆ ਏਕ

*ਲਾਗਤ ਹੀ ਭੁਇ ਮਿਲ ਗਇਆ ਪਰਾ ਕਰੇਜੇ ਛੇਦ। ਪੰਨਾਂ 1372

ਗੁਰਬਾਣੀ ਬਾਰੇ ਵੀ ਇਉਂ ਪ੍ਰਮਾਣ ਮਿਲਦੇ ਹਨ :-

*ਚਹੁ ਜੁਗ ਮਹਿ ਅੰਮ੍ਰਿਤ ਸਾਚੀ ਬਾਣੀ। ਪੰਨਾਂ 665

*ਸੁਖ ਰਾਜੇ ਹਰੀ ਚੰਦ ਘਰਿ ਨਾਰ ਸੁ ਤਾਰਾ ਲੋਚਨ ਰਾਣੀ।

ਸਾਧਸੰਗਤ ਮਿਲ ਗਾਂਵਦੇ ਰਾਤੀ ਜਾਇ ਸੁਣੈ ਗੁਰਬਾਣੀ। (ਵਾਰ ਭਾਈ ਗੁਰਦਾਸ ਜੀ)

ਗੁਰੂ ਗੋਬਿੰਦ ਸਿੰਘ ਜੀ ਵੀ ਕਿਸੇ ਅਸਮਾਨ ਵਾਲੇ ਅਕਾਲ ਪੁਰਖ ਨੂੰ ਨਹੀਂ ਮੰਨਦੇ ਸਨ। ਗੁਰੂ ਜੀ ਆਪ ਵੀ ਪ੍ਰਤੱਖ ਦੇਹਧਾਰੀ ਸਤਿਗੁਰੂ ਗੁਰੂ ਤੇਗ ਬਹਾਦਰ ਜੀ ਨੂੰ ਅਕਾਲ ਪੁਰਖ ਮੰਨਦੇ ਸਨ, ਅਤੇ ਆਪਣੇ ਸਿੱਖਾਂ ਨੂੰ ਵੀ ਇਹੀ ਹੁਕਮ ਕੀਤਾ, ਜਿਵੇਂ ਕਿ ਉਹਨਾਂ ਦੀ ਬਾਣੀ ਤੋਂ ਸਪਸ਼ਟ ਹੈ :-

*ਤਿਲਕ ਜੰਞੂ ਰਾਖਾ ਪ੍ਰਭ ਤਾਕਾ ਕੀਨੋ ਬਡੋ ਕਲੂ ਮਹਿ ਸਾਕਾ।

*ਬਲ ਹੋਆ ਬੰਧਨ ਛੁਟੇ ਸਭਿ ਕਿਛੁ ਹੋਤੁ ਉਪਾਇ।

ਨਾਨਕ ਸਭਿ ਕਿਛੁ ਤੁਮਰੇ ਹਾਥਿ ਮਹਿ ਤੁਮ ਹੀ ਹੋਤ ਸਹਾਇ। ਪੰਨਾਂ 1429

*ਮੈ ਨਾ ਗਨੇਸਹਿ ਪ੍ਰਿਥਮ ਮਨਾਊਂ ਕਿਸਨ ਬਿਸਨ ਕਬਹੂੰ ਨਹ ਧਿਆਊਂ।

*ਕਾਨ ਸੁਨੇ ਪਹਿਚਾਨ ਨਾ ਤਿਨਸੋ ਲਿਵ ਲਾਗੀ ਮੇਰੀ ਪਗ ਇਨ ਸੋ ।

ਸੋ ਗੁਰੂ ਗੋਬਿੰਦ ਸਿੰਘ ਜੀ ਵੀ ਪਿਛਲੇ ਹੋ ਚੁੱਕੇ ਅਵਤਾਰਾਂ ਨੂੰ ਛੱਡ ਕੇ ਹਾਜਰ ਪ੍ਰਤੱਖ ਦੇਹਧਾਰੀ ਗੁਰੂ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਚਰਨਾਂ ਨਾਲ ਆਪਣੀ ਪ੍ਰੀਤ ਦਾ ਵਰਣਨ ਕਰਦੇ ਹਨ । ਸੋ ਸਾਨੂੰ ਵੀ ਉਹਨਾਂ ਦੇ ਪਗ ਚਿੰਨਾਂ ਤੇ ਚਲਣਾ ਚਾਹੀਦਾ ਹੈ, ਅਤੇ ਪ੍ਰਤੱਖ ਦੇਹਧਾਰੀ ਸਤਿਗੁਰੂ ਦੀ ਸ਼ਰਣ ਗ੍ਰਹਿਣ ਕਰਨੀ ਚਾਹੀਦੀ ਹੈ ।

## ਪੂਜਾ ਦੇਹਧਾਰੀ ਪੂਰੇ ਸਤਿਗੁਰੂ ਦੀ ਅਤੇ ਅਦਬ ਗੁਰਬਾਣੀ ਦਾ

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮੂਰਤੀ ਪੂਜਾ ਦਾ ਖੰਡਨ ਕਰਕੇ ਦੇਹਧਾਰੀ ਸਤਿਗੁਰੂ ਦੀ ਪ੍ਰੰਪਰਾ ਚਲਾਈ । ਗੁਰੂ ਜੀ ਨੇ ਇਸ ਵਿਚਾਰਧਾਰਾ ਨੂੰ ਆਪਣੇ ਸਿੱਖਾਂ ਵਿੱਚ ਦ੍ਰਿੜਾਇਆ, ਅਤੇ ਆਪਣੇ ਅੰਤ ਸਮੇਂ ਵਿੱਚ ਗੁਰੂ ਅੰਗਦ ਦੇਵ ਜੀ ਨੂੰ ਆਪਣੀ ਥਾਂ ਤੇ ਸਸ਼ੋਭਤ ਕੀਤਾ । ਇਹ ਪ੍ਰੰਪਰਾ ਚਲਦੀ-ਚਲਦੀ ਗੁਰੂ ਅਰਜੁਨ ਦੇਵ ਜੀ ਤਕ ਪਹੁੰਚੀ ਤੇ ਉਹਨਾਂ ਨੇ ਆਪਣੇ ਪੂਰਵ ਗੁਰੂ ਸਹਿਬਾਨਾਂ ਦੀ ਗੁਰਬਾਣੀ ਦਾ ਸੰਗ੍ਰਿਹ ਕਰਕੇ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬੀੜ ਦੀ ਰਚਨਾਂ ਕੀਤੀ । ਗੁਰੂ ਅਰਜੁਨ ਦੇਵ ਜੀ ਆਪ ਵੀ ਆਪਣੇ ਪੂਰਵ ਗੁਰੂ ਸਹਿਬਾਨਾਂ ਦੀ ਬਾਣੀ ਦਾ ਅਦਬ ਕਰਦੇ ਸਨ, ਅਤੇ ਸਿੱਖ ਵੀ ਉਸੇ ਤਰ੍ਹਾਂ ਗੁਰਬਾਣੀ ਦਾ ਅਦਬ ਕਰਦੇ ਸਨ । ਗੁਰਬਾਣੀ ਰੂਪ ਗੁਰੂ ਸਹਿਬਾਨਾਂ ਦੇ ਬਚਨ ਜਿਨ੍ਹਾਂ ਵਿੱਚ ਗੁਰੂ ਜੀ ਇਹ ਹੁਕਮ ਕੀਤਾ ਹੈ ਕਿ ਪੂਜਾ ਸਿਰਫ ਦੇਹਧਾਰੀ ਸਤਿਗੁਰੂ ਦੀ ਕਰੋ । ਸੋ ਗੁਰੂ ਅਰਜੁਨ ਦੇਵ ਜੀ ਦੇ ਸਮੇਂ ਸਿੱਖ ਗੁਰਬਾਣੀ ਦੇ ਅਦਬ ਦੇ ਨਾਲ ਪੂਜਾ ਦੇਹਧਾਰੀ ਸਤਿਗੁਰੂ ਸ੍ਰੀ ਗੁਰੂ ਅਰਜੁਨ ਦੇਵ ਜੀ ਦੀ ਹੀ ਕਰਦੇ ਸਨ । ਨਾਮਧਾਰੀ ਪੰਥ ਵਿੱਚ ਅੱਜ ਵੀ ਉਹੀ ਮਰਿਆਦਾ ਪ੍ਰਚਲਤ ਹੈ ਜੋ ਗੁਰੂ ਜੀ ਦੇ ਹੇਠ ਲਿਖੇ ਹੁਕਮਾਂ ਤੋਂ ਸਪਸ਼ਟ ਹੈ

*ਜੋ ਗੁਰ ਕਉ ਜਨ ਪੂਜੇ ਸੇਵੇ ਸੋ ਜਨ ਮੇਰੇ ਹਰਿ ਪ੍ਰਭ ਭਾਵੈ ।
ਹਰਿ ਕੀ ਸੇਵਾ ਸਤਿਗੁਰ ਪੂਜਹੁ ਕਰ ਕ੍ਰਿਪਾ ਆਪਿ ਤਰਾਵੈ । ਪੰਨਾਂ 1264

*ਗੁਰ ਸਤਿਗੁਰ ਪਾਰਬ੍ਰਹਮ ਕਰ ਪੂਜਹੁ ਨਿਤ ਸੇਵਹੋ ਦਿਨਸੁ ਸਭ ਰੈਨੀ । ਪੰਨਾਂ 800

*ਗੁਰ ਕੀ ਮਹਿਮਾ ਕਥਨੁ ਨਾ ਜਾਇ ਪਾਰਬ੍ਰਹਮ ਗੁਰ ਰਹਿਆ ਸਮਾਇ । ਪੰਨਾਂ 864

*ਸਤਿਗੁਰੂ ਨਿਰੰਜਨੁ ਸੋਇ ਮਾਨੁਖ ਕਾ ਕਰਿ ਰੂਪ ਨਾ ਜਾਨ । ਪੰਨਾਂ 895

*ਤਾਂ ਕਉ ਕਰਹੁ ਸਗਲ ਨਮਸਕਾਰੁ ਜਾਕੇ ਮਨਿ ਪੂਰਨ ਨਿਰੰਕਾਰ । ਪੰਨਾਂ 1338

*ਜਾ ਕੇ ਹੀਐ ਦੀਉ ਪ੍ਰਭ ਨਾਮ ਨਾਨਕ ਸਾਧ ਪੂਰਨ ਭਗਵਾਨ । ਪੰਨਾਂ 251

*ਸਾਧ ਜਨਾਂ ਕੇ ਪੂਜੇ ਪੈਰ ਮਿਟੇ ਉਪਦ੍ਰਹ ਮਨ ਤੇ ਵੈਰ । ਪੰਨਾਂ 395

*ਜਿਤਨੇ ਤੀਰਥ ਦੇਵੀ ਥਾਪੇ ਸਭਿ ਤਿਤਨੇ ਲੋਚਹਿ ਧੂਰਿ ਸਾਧੂ ਕੀ ਤਾਈ। ਪੰਨਾ 1263
*ਸਾਧੂ ਕੀ ਸਾਚੁ ਟਹਲ ਕਮਾਨੀ ਤਬ ਹੋਇ ਮਨ ਸੁਧ ਪਰਾਨੀ। ਪੰਨਾ 898
*ਮਾਧੋ ਸਾਧੂ ਜਨ ਦੇਹੁ ਮਿਲਾਇ ਦੇਖਤ ਦਰਸੁ ਪਾਪ ਸਭਿ ਨਾਸਹਿ ਪਵਿਤ੍ਰ ਪਰਮ ਪਦੁ ਪਾਇ।
·ਸੰਤ ਸਰਨਿ ਜੋ ਜਨ ਪਰੈ ਸੋ ਜਨ ਉਧਰਨਹਾਰ। ਪੰਨਾ 249
*ਸਤਿਗੁਰ ਪੂਜਉ ਸਦਾ ਸਦਾ ਮਨਾਵਉ ਐਸੀ ਸੇਵ ਦਰਗਹ ਸੁਖੁ ਪਾਵਉ। ਪੰਨਾ 1158
ਜਿਨਾ ਸਤਿਗੁਰ ਪੁਰਖੁ ਨਾ ਸੇਵਿਓ ਸਬਦਿ ਨਾ ਕੀਤੋ ਵੀਚਾਰ।
*ਓਇ ਮਾਨਸ ਜੂਨਿ ਨਾ ਆਖੀਅਨਿ ਪਸੂ ਢੋਰ ਗਾਵਾਰ। ਪੰਨਾ 1418

ਉਪਰ ਲਿਖੇ ਗੁਰੂ ਜੀ ਦੇ ਹੁਕਮਾਂ ਤੋਂ ਇਹ ਸਪਸ਼ਟ ਹੈ ਕਿ ਦੇਹਧਾਰੀ ਸਤਿਗੁਰੂ ਅਤੇ ਪੂਰਨ ਸਾਧੂ ਦੀ ਪੂਜਾ ਕਰਨ ਨਾਲ ਹੀ ਸਾਡਾ ਕਲਿਆਣ ਹੋ ਸਕਦਾ ਹੈ। ਦੇਹਧਾਰੀ ਪੂਰੇ ਸਤਿ-ਗੁਰੂ ਦੀ ਪੂਜਾ ਹੀ ਅਕਾਲ ਪੁਰਖ ਦੀ ਪੂਜਾ ਹੈ। ਤੀਰਥ ਵੀ ਸਤਿਗੁਰੂ ਅਤੇ ਸਾਧੂ ਦੀ ਧੂੜ ਲੋਚਦੇ ਹਨ। ਵੱਡੇ ਪੁੰਨ ਕਰਕੇ ਹੀ ਸਾਧੂ ਦਾ ਸੰਗ ਪ੍ਰਾਪਤ ਹੁੰਦਾ ਹੈ। ਦੇਹਧਾਰੀ ਸਤਿਗੁਰੂ ਅਤੇ ਸਾਧੂ ਤੋਂ ਬਿਨਾਂ ਹੋਰ ਕਿਸੇ ਦੀ ਵੀ ਪੂਜਾ ਕਰਨ ਲਈ ਗੁਰੂ ਜੀ ਨੇ ਗੁਰਬਾਣੀ ਵਿੱਚ ਕੋਈ ਜਿਕਰ ਤੱਕ ਵੀ ਨਹੀਂ ਕੀਤਾ। ਵੇਦਾਂ ਅਤੇ ਧਾਰਮਿਕ ਗ੍ਰੰਥਾਂ ਦਾ ਯੋਗ ਅਦਬ ਤਾਂ ਅਸੀਂ ਕਰ ਸਕਦੇ ਹਾਂ ਅਤੇ ਕਰਨਾ ਵੀ ਚਾਹੀਦਾ ਹੈ, ਪਰ ਵੇਦ ਅਤੇ ਗ੍ਰੰਥ ਸਾਡਾ ਕਲਿਆਣ ਨਹੀਂ ਕਰ ਸਕਦੇ। ਜੋ ਲੋਕ ਦੇਹਧਾਰੀ ਸਤਿਗੁਰੂ ਅਤੇ ਸਾਧੂ ਦੀ ਪੂਜਾ ਕਰਨ ਤੋਂ ਮਨ੍ਹਾ ਕਰਦੇ ਹਨ ਉਹ ਗੁਰਬਾਣੀ ਦੀ ਵਿਚਾਰਧਾਰਾ ਤੋਂ ਅਣਜਾਣ ਹਨ। ਦੇਹਧਾਰੀ ਸਤਿਗੁਰ ਦੀ ਜੋ ਲੋਕ ਪੂਜਾ ਨਹੀਂ ਕਰਦੇ ਗੁਰੂ ਜੀ ਹੁਕਮ ਕਰਦੇ ਹਨ, ਉਹ ਲੋਕ ਪਸ਼ੂ ਢੋਰ ਤੇ ਗਵਾਰ ਹਨ ਉਹ ਲੋਕ ਦਰਗਾਹ ਵਿਚੋਂ ਧੱਕੇ ਮਾਰ ਕੇ ਕੱਢੇ ਜਾਣਗੇ। ਅੰਤ ਵਿੱਚ ਅਸੀਂ ਇਹ ਕਹਿ ਸਕਦੇ ਹਾਂ ਕਿ ਜੋ ਆਦਮੀ ਦੇਹਧਾਰੀ ਪੂਰੇ ਸਤਿਗੁਰੂ ਅਤੇ ਸਾਧੂ ਨੂੰ ਗੁਰਬਾਣੀ ਸਾਹਮਣੇ ਮੱਥਾ ਟੇਕਣ ਤੋਂ ਮਨ੍ਹਾਂ ਕਰਦਾ ਹੈ। ਉਹ ਗੁਰਬਾ-ਣੀ ਦੀ ਬੇਅਦਬੀ ਕਰਦਾ ਹੈ। ਜੋ ਗੁਰਬਾਣੀ ਵਿੱਚ ਲਿਖੇ ਹੁਕਮਾਂ ਤੋਂ ਉਲਟ ਚਲਦਾ ਹੈ ਅਤੇ ਗੁਰਬਾਣੀ ਨੂੰ ਮੱਥਾ ਵੀ ਟੇਕਦਾ ਹੈ ਉਹ ਵੀ ਗੁਰਬਾਣੀ ਦੀ ਬੇਅਦਬੀ ਕਰਦਾ ਹੈ। ਸਹੀ ਅਰਥਾਂ ਵਿੱਚ ਗੁਰਬਾਣੀ ਦਾ ਅਦਬ ਉਸ ਵਿੱਚ ਲਿਖੇ ਦੇਹਧਾਰੀ ਗੁਰੂ ਜੀ ਦੇ ਹੁਕਮਾਂ ਨੂੰ ਮੰਨਣ ਨਾਲ ਹੈ ਜੋ ਇਹ ਕਹਿੰਦੇ ਹਨ ਕਿ ਪੂਜਾ ਸਿਰਫ ਦੇਹਧਾਰੀ ਸਤਿਗੁਰੂ ਦੀ ਕਰੋ ਕਿਉਂਕਿ ਦੇਹਧਾਰੀ ਪੂਰਾ ਸਤਿਗੁਰੂਹੀ ਅਕਾਲ ਪੁਰਖ ਹੈ। ਜਿਸ ਦੀ ਪ੍ਰੋੜਤਾ ਗੁਰਬਾਣੀ ਇਸ ਤਰ੍ਹਾਂ ਕਰਦੀ ਹੈ।

*ਪਾਰਬ੍ਰਹਮ ਪ੍ਰਮੇਸਰੁ ਅਨੂਪੁ ਸਫਲ ਮੂਰਤਿ ਗੁਰੂ ਤਿਸੁ ਕਾ ਰੂਪੁ। ਪੰਨਾ 1152
*ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜਨ ਪਰਤਖਿ ਹਰਿ। ਪੰਨਾ 1409

*ਗੁਰ ਪਾਰਬ੍ਰਹਮ ਪ੍ਰਮੇਸਰ ਆਪ ਆਠ ਪਹਰ ਨਾਨਕ ਗੁਰ ਜਾਪ ।
*ਨਾਨਕ ਸੋਧੇ ਸਿੰਮ੍ਰਿਤ ਬੇਦ ਪਾਰਬ੍ਰਹਮ ਗੁਰ ਨਾਹੀ ਭੇਦ । ਪੰਨਾ 1142

## ਗਿਆਨ ਗੁਰਬਾਣੀ ਪੜ੍ਹਕੇ ਜਾਂ ਦੇਹਧਾਰੀ ਸਤਿਗੁਰੂ ਦੀ ਕ੍ਰਿਪਾ ਨਾਲ

ਪਿੱਛੇ ਲਿਖੀ ਵੀਚਾਰ ਜੋ ਗੁਰਬਾਣੀ ਦੇ ਆਧਾਰ ਤੇ ਕੀਤੀ ਗਈ ਹੈ । ਇਸ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਸਤਿਗੁਰੂ ਦੇਹਧਾਰੀ ਹੁੰਦਾ ਹੈ । ਇਸ ਤੋਂ ਬਿਨਾਂ ਇਹ ਵੀ ਸਪਸ਼ਟ ਹੁੰਦਾ ਹੈ ਕਿ ਗੁਰਬਾਣੀ ਨੂੰ ਸਮਝਣ ਲਈ ਅਤੇ ਬੁੱਝਣ ਲਈ ਵੀ ਦੇਹਧਾਰੀ ਸਤਿਗੁਰੂ ਦੀ ਲੋੜ ਹੁੰਦੀ ਹੈ । ਜਿਸ ਨੂੰ ਗੁਰਬਾਣੀ ਵਿੱਚ ਪ੍ਰਤੱਖ ਗੁਰੂ ਨਾਲ ਸੰਬੋਧਿਤ ਕੀਤਾ ਗਿਆ ਹੈ ।

ਜਿਸ ਤਰ੍ਹਾਂ ਸਕੂਲਾਂ ਕਾਲਜਾਂ ਵਿੱਚ ਵਿਦਿਆਰਥੀ ਪੜ੍ਹਦੇ ਹਨ । ਦੁਨਿਆਵੀ ਪੜ੍ਹਾਈ ਨੂੰ ਸਮਝਣ ਲਈ ਕਿਤਾਬਾਂ, ਅਧਿਅਪਕ ਅਤੇ ਗੁਰੂ ਦੋਨਾਂ ਦੀ ਜਰੂਰਤ ਪੈਂਦੀ ਹੈ । ਜੇ ਕੇਵਲ ਕਿਤਾਬਾਂ ਹੀ ਹੋਣ ਅਧਿਆਪਕ ਜਾਂ ਗੁਰੂ ਨਾ ਹੋਵੇ ਤਾਂ ਪੜ੍ਹਾਈ ਨਹੀਂ ਕੀਤੀ ਜਾ ਸਕਦੀ । ਜੇ ਦੁਨਿਆਵੀ ਪੜ੍ਹਾਈ ਗੁਰੂ ਤੋਂ ਬਿਨਾਂ ਨਹੀਂ ਹੋ ਸਕਦੀ ਤਾਂ ਫਿਰ ਅਧਿਆਤਮਕ ਪੜ੍ਹਾਈ ਜੋ ਉਸ ਦੇ ਮੁਕਾਬਲੇ ਉੱਚੇ ਦਰਜੇ ਦੀ ਹੈ ਗੁਰੂ ਤੋਂ ਬਿਨਾਂ ਅਸੰਭਵ ਹੈ । ਚੋਰੀ ਕਰਨ ਵਾਲੇ ਚੋਰ ਘਟੀਆ ਕੰਮ ਸਿੱਖਣ ਲਈ ਵੀ ਉਸਤਾਦੀ-ਸ਼ਗਿਰਦੀ ਕਰਦੇ ਹਨ । ਗੁਰੂ ਅਤੇ ਚੇਲੇ ਦੀ ਪ੍ਰੰਪਰਾ ਆਦਿ ਕਾਲ ਤੋਂ ਚਲੀ ਆ ਰਹੀ ਹੈ । ਸਿੱਖ ਧਰਮ ਵਿੱਚ ਇਸ ਨੂੰ ਸਤਿਗੁਰੂ ਅਤੇ ਸਿੱਖ ਨਾਲ ਸੰਬੋਧਨ ਕੀਤਾ ਗਿਆ ਹੈ । ਦੇਹਧਾਰੀ ਪੂਰੇ ਸਤਿਗੁਰੂ ਤੋਂ ਬਿਨਾਂ ਨਾ ਤਾਂ ਕਿਸ ਨੂੰ ਗਿਆਨ ਹੋਇਆ ਹੈ, ਅਤੇ ਨਾ ਹੀ ਹੋਵੇਗਾ । ਇਸ ਦੀ ਪ੍ਰੋੜਤਾ ਗੁਰੂ ਜੀ ਦੀ ਬਾਣੀ ਇਸ ਤਰ੍ਹਾਂ ਕਰਦੀ ਹੈ :-

*ਭਾਈ ਰੇ ਗੁਰ ਬਿਨ ਗਿਆਨ ਨਾ ਹੋਇ । ਪੂਛਹੁ ਬ੍ਰਹਮੇ ਨਾਰਦੇ ਬੇਦ ਬਿਆਸੇ ਕੋਇ ।ਪੰਨਾ 59
*ਗੁਰ ਬਿਨ ਘੋਰ ਅੰਧਾਰ ਗੁਰੂ ਬਿਨ ਸਮਝ ਨਾ ਆਵੈ ।
ਗੁਰ ਬਿਨ ਸੁਰਤਿ ਨ ਸਿਧ ਗੁਰੂ ਬਿਨ ਮੁਕਤਿ ਨਾ ਪਾਵੈ ।। ਪੰਨਾ 1399
*ਜੇ ਸਉ ਚੰਦਾ ਉਗਵੈ ਸੂਰਜ ਚੜ੍ਹੇ ਹਜਾਰ ਏਤੇ ਚਾਨਣ ਹੋਦਿਆਂ ਗੁਰ ਬਿਨ ਘੋਰ ਅੰਧਾਰ ।

ਚਾਰੇ ਵੇਦ ਜਿਨ੍ਹਾਂ ਦੀ ਬਾਣੀ ਨੂੰ ਗੁਰੂ ਜੀ ਨੇ ਸੱਚੀ ਬਾਣੀ ਕਿਹਾ ਹੈ । ਬ੍ਰਹਮਾਂ ਜੀ ਚਾਰੇ ਵੇਦਾਂ ਨੂੰ ਪੜ੍ਹਕੇ ਵੀ ਜਨਮ-ਮਰਨ ਦੇ ਚੱਕਰ ਚੋਂ ਛੁਟਕਾਰਾ ਨਹੀਂ ਪਾ ਸਕੇ ਭਾਵ ਗਿਆਨ ਦੀ ਪ੍ਰਾਪਤੀ ਨਹੀਂ ਕਰ ਸਕੇ । ਗਿਆਨ ਪੜ੍ਹਕੇ ਜਾਂ ਪੁੱਛ ਕੇ ਪ੍ਰਾਪਤ ਕਰਨ ਦਾ ਵਿਸ਼ਾ ਨਹੀਂ ਹੈ । ਗਿਆਨ ਸਿਰਫ ਪੂਰੇ ਦੇਹਧਾਰੀ ਸਤਿਗੁਰੂ ਦੀ ਸ਼ਰਨ ਵਿੱਚ ਆ ਕੇ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ । ਜਿਸ ਦੀ ਪ੍ਰੋੜਤਾ ਗੁਰੂ ਜੀ ਦੀ ਬਾਣੀ ਇਸ ਤਰ੍ਹਾਂ ਕਰਦੀ ਹੈ :-

*ਚਾਰੇ ਬੇਦ ਬ੍ਰਹਮੈ ਕਉ ਦੀਏ ਪੜਿ ਪੜਿ ਕਰੇ ਵੀਚਾਰੀ ।
ਤਾਕਾ ਹੁਕਮ ਨਾ ਬੂਝੈ ਬਪੁੜਾ ਨਰਕ ਸੁਰਗ ਅਵਤਾਰੀ । ਪੰਨਾਂ 423
*ਗਿਆਨ ਨਾ ਗਲੀਂ ਢੂਢੀਐ ਕਥਨਾ ਕਰੜਾ ਸਾਰ ।
ਕਰਮ ਮਿਲੇ ਤਾਂ ਪਾਈਐ ਹੋਰ ਹਿਕਮਤ ਹੁਕਮ ਖੁਆਰ ।। ਪੰਨਾਂ 465
*ਗੁਰ ਕੁੰਜੀ ਪਾਹੂ ਨਿਵਲ ਮਨ ਕੋਠਾ ਤਨ ਛੱਤ ।
ਨਾਨਕ ਗੁਰ ਬਿਨ ਮਨ ਕਾ ਤਾਕੁ ਨਾ ਉਘੜੇ ਅਵਰ ਨਾ ਕੁੰਜੀ ਹਥਿ । ਪੰਨਾਂ 1237
*ਜਿਸ ਕਾ ਗ੍ਰਿਹਿ ਤਿਨ ਦੀਆ ਤਾਲਾ ਕੁੰਜੀ ਗੁਰ ਸਉਪਾਈ ।
ਅਨਿਕ ਉਪਾਵ ਕਰੇ ਨਹੀ ਪਾਵੈ ਬਿਨ ਸਤਿਗੁਰ ਕੀ ਸਰਣਾਈ । ਪੰਨਾਂ 205

ਜੇ ਪਿਛਲੇ ਇਤਿਹਾਸ ਨੂੰ ਵਾਚੀਏ ਤਾਂ ਪਤਾ ਲਗਦਾ ਹੈ ਕਿ ਗਿਆਨ ਪਹਿਲਾਂ ਮਨ ਵਿੱਚੋਂ ਉਪਜਿਆ ਹੈ । ਫਿਰ ਉਹੀ ਗਿਆਨ ਗੁਰਬਾਣੀ ਦੇ ਰੂਪ ਵਿੱਚ ਸਾਡੇ ਸਾਹਮਣੇ ਆਇਆ ਹੈ । ਇਸ ਲਿਖਤੀ ਗਿਆਨ ਨੂੰ ਬੁੱਝਣ ਲਈ ਗਿਆਨ ਅੰਜਨ ਦੀ ਜਰੂਰਤ ਹੈ । ਜੋ ਸਿਰਫ ਦੇਹਧਾਰੀ ਪੂਰੇ ਸਤਿਗੁਰੂ ਪਾਸੋਂ ਹੀ ਮਿਲਦਾ ਹੈ । ਗਿਆਨ ਅੰਜਨ ਤੋਂ ਬਿਨਾਂ ਵੇਦ ਗ੍ਰੰਥਾਂ ਦਾ ਲਿਖਤੀ ਗਿਆਨ ਸੌ ਵਾਰ ਪੜ੍ਹਿਆ ਵੀ ਅਧੂਰਾ ਹੈ । ਭਗਤ ਕਬੀਰ ਜੀ ਨੂੰ ਤੁਕਾਂ ਪੜ੍ਹ ਕੇ ਗਿਆਨ ਨਹੀਂ ਸੀ ਹੋਇਆ । ਗਿਆਨ ਉਨ੍ਹਾਂ ਦੇ ਮਨ ਵਿੱਚੋਂ ਉਪਜਿਆ ਸੀ । ਜਿਵੇਂ ਕਿ :-

*ਦੇਖੋ ਜੀ ਭਾਈ ਗਿਆਨ ਕੀ ਆਈ ਆਂਧੀ ।
*ਸਭੇ ਉਡੀਨੀ ਭਰਮ ਕੀ ਟਾਟੀ ਰਹੀ ਨਾ ਮਾਇਆ ਬਾਂਧੀ ।
*ਮਨ ਭੀਤਰ ਹੋਵੈ ਪਰਗਾਸੁ ਗਿਆਨ ਅੰਜਨੁ ਅਗਿਆਨ ਬਿਨਾਸੁ । ਪੰਨਾਂ 1235
*ਜੋ ਪ੍ਰਾਣੀ ਗੋਬਿੰਦ ਧਿਆਵੈ ਪੜ੍ਹਿਆ ਅਨਪੜ੍ਹਿਆ ਪਰਮ ਗਤਿ ਪਾਵੈ ।

ਗਿਆਨ ਪੜ੍ਹ ਕੇ ਪ੍ਰਾਪਤ ਨਹੀਂ ਕੀਤਾ ਜਾ ਸਕਦਾ । ਜੇ ਪੜ੍ਹ ਕੇ ਹੀ ਗਿਆਨ ਹੋ ਜਾਂਦਾ ਹੋਵੇ ਤਾਂ ਕੀ ਲੋੜ ਸੀ ਔਖੇ ਹੋ ਕੇ ਗੁਰੂਆਂ ਅਤੇ ਸਾਧੂਆਂ ਦੀ ਸੇਵਾ ਕਰਨ ਦੀ । ਜਿਸ ਦਾ ਇਕ ਵੱਡਾ ਇਤਿਹਾਸ ਸਾਡੇ ਸਾਹਮਣੇ ਹੈ । ਗੁਰਬਾਣੀ ਵਿੱਚ ਗਿਆਨ ਅੰਜਨ ਗੁਰ ਪੜ੍ਹਿਆ ਨਹੀਂ, ਗੁਰ ਦੀਆ ਲਿਖਿਆ ਹੈ । ਇਸ ਦਾ ਮਤਲਬ ਗਿਆਨ ਅੰਜਨ ਪੂਰਾ ਗੁਰੂ ਹੀ ਦੇ ਸਕਦਾ ਹੈ । ਗਿਆਨ ਅੰਜਨ ਨੂੰ ਗੁਰਬਾਣੀ ਵਿੱਚ ਗੁਰੂ ਕਿਰਪਾ ਨਾਲ ਵੀ ਸੰਬੋਧਿਤ ਕੀਤਾ ਗਿਆ ਹੈ ਜਿਵੇਂ ਕਿ :- ਪੜਿਐ ਨਾਹੀ ਭੇਦ ਬੁਝਿਐ ਪਾਵਣਾ । ਪੰਨਾ 148

*ਗਿਆਨ ਅੰਜਨ ਗੁਰ ਦੀਆ ਅਗਿਆਨ ਅੰਧੇਰ ਬਿਨਾਸੁ ।
ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨ ਪਰਗਾਸ ।

"ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ ।
ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗ ਪਾਨੀ ।

ਉਦਾਹਰਣ ਦੇ ਤੌਰ ਤੇ ਜਿਸ ਤਰ੍ਹਾਂ ਅੱਖਾਂ ਦੇਖਣ ਦਾ ਕੰਮ ਕਰਦੀਆਂ ਹਨ । ਦੇਖਣ ਲਈ ਅੱਖਾਂ ਨੂੰ ਵੀ ਰੌਸ਼ਨੀ ਦਾ ਸਹਾਰਾ ਲੈਣਾ ਪੈਂਦਾ ਹੈ, ਰੌਸ਼ਨੀ ਬਿਨਾਂ ਅੱਖਾਂ ਕੁੱਝ ਵੀ ਨਹੀਂ ਦੇਖ ਸਕਦੀਆਂ । ਇਸੇ ਤਰ੍ਹਾਂ ਗਿਆਨ ਆਦਿ ਸ੍ਰੀ ਗ੍ਰੰਥ ਸਾਹਿਬ ਵਿੱਚ ਗਿਆਨ ਬਹੁਤ ਲਿਖਿਆ ਹੋਇਆ ਹੈ । ਸਤਿਗੁਰੂ ਪਾਸੋਂ ਪ੍ਰਾਪਤ ਗਿਆਨ ਅੰਜਨ ਤੋਂ ਬਿਨਾਂ ਅਸੀਂ ਇਸ ਗਿਆਨ ਦੀ ਪ੍ਰਾਪਤੀ ਨਹੀਂ ਕਰ ਸਕਦੇ ਬਿਲਕੁਲ ਉਸੇ ਤਰ੍ਹਾਂ ਜਿਵੇਂ ਰੌਸ਼ਨੀ ਤੋਂ ਬਿਨਾਂ ਅੱਖਾਂ ਨਹੀਂ ਦੇਖ ਸਕਦੀਆਂ ਸੋ ਉਪਰ ਲਿਖੀ ਲਿਖਤ ਦਾ ਸਾਰ ਇਹ ਹੈ ਕਿ ਗਿਆਨ ਸਿਰਫ ਪੜ੍ਹ ਕੇ ਪ੍ਰਾਪਤ ਨਹੀਂ ਕੀਤਾ ਜਾ ਸਕਦਾ । ਗਿਆਨ ਪ੍ਰਾਪਤੀ ਲਈ ਗਿਆਨ ਅੰਜਨ ਬਹੁਤ ਜਰੂਰੀ ਹੈ ਜੋ ਮਨ ਦੇ ਅੰਧੇਰੇ ਨੂੰ ਦੂਰ ਕਰਦਾ ਹੈ ।ਗਿਆਨ ਅੰਜਨ ਦੇਹਧਾਰੀ ਪੂਰੇ ਸਤਿਗੁਰੂ ਕੋਲੋਂ ਹੀ ਮਿਲਦਾ ਹੈ । ਕਿਸੇ ਕਿਤਾਬ, ਪੋਥੀ ਜਾਂ ਗ੍ਰੰਥ ਵਿਚੋਂ ਪ੍ਰਾਪਤ ਨਹੀਂ ਕੀਤਾ ਜਾ ਸਕਦਾ । ਗੁਰਬਾਣੀ ਵਿੱਚ ਸਤਿਗੁਰ ਜੀ ਨੇ ਸਾਨੂੰ ਇਹੀ ਹੁਕਮ ਕੀਤਾ ਹੈ ।

## ਬੇਦ, ਗ੍ਰੰਥ, ਤੀਰਥ ਅਤੇ ਦੇਹਧਾਰੀ ਸਤਿਗੁਰੂ

ਗੁਰਬਾਣੀ ਵਿੱਚ ਬੇਦ ਗ੍ਰੰਥ ਤੀਰਥ ਅਤੇ ਸਤਿਗੁਰੂ ਨੂੰ ਅਲੱਗ-ਅਲੱਗ ਦਰਸਾਇਆ ਗਿਆ ਹੈ । ਸਤਿਗੁਰੂ ਬੇਦ, ਗ੍ਰੰਥ ਅਤੇ ਤੀਰਥਾਂ ਦਾ ਕਰਤਾ ਹੈ, ਅਤੇ ਬੇਦ, ਗ੍ਰੰਥ ਅਤੇ ਤੀਰਥਾਂ ਦੀ ਰਚਨਾ ਸਤਿਗੁਰੂ ਵਲੋਂ ਕੀਤਾ ਗਿਆ ਕਾਰਜ ਹੈ । ਕਰਤਾ ਅਤੇ ਕਾਰਜ ਕਦੇ ਵੀ ਇਕ ਨਹੀਂ ਹੁੰਦੇ, ਕਰਤਾ ਹਮੇਸ਼ਾ ਕਾਰਜ ਨਾਲੋਂ ਵੱਡਾ ਹੁੰਦਾ ਹੈ । ਇਹ ਕੁਦਰਤ ਦਾ ਅਟੱਲ ਨਿਯਮ ਹੈ । ਬੇਦ, ਗ੍ਰੰਥ ਅਤੇ ਤੀਰਥਾਂ ਨੂੰ ਦੇਹਧਾਰੀ ਸਤਿਗੁਰੂ ਨੇ ਬਣਾਇਆ ਹੈ, ਨਾ ਕਿ ਇਸ ਦੇ ਉਲਟ ਬੇਦ, ਗ੍ਰੰਥ ਅਤੇ ਤੀਰਥਾਂ ਨੇ ਸਤਿਗੁਰੂ ਨੂੰ ਨਹੀਂ ਬਣਾਇਆ । ਬੇਦ, ਗ੍ਰੰਥ, ਤੀਰਥ ਅਤੇ ਸਤਿ-ਗੁਰੂ ਵਿੱਚ ਜਮੀਨ ਅਸਮਾਨ ਦਾ ਅੰਤਰ ਹੈ । ਬੇਦ, ਗ੍ਰੰਥ ਅਤੇ ਤੀਰਥ ਸਤਿਗੁਰੂ ਦੀ ਮਹਿਮਾਂ ਨਹੀਂ ਜਾਣ ਸਕਦੇ । ਸੋ ਜਿਹੜੇ ਬੇਦ, ਗ੍ਰੰਥ ਅਤੇ ਤੀਰਥ, ਸਤਿਗੁਰੂ ਦੀ ਮਹਿਮਾਂ ਨਹੀਂ ਜਾਣ ਸਕਦੇ ਉਹ ਸਤਿਗੁਰੂ ਵਾਲੀ ਡਿਉਟੀ ਕਿਵੇਂ ਨਿਭਾ ਸਕਦੇ ਹਨ ?

ਜਿਨ੍ਹਾਂ ਸਥਾਨਾਂ ਤੇ ਦੇਹਧਾਰੀ ਗੁਰੂ ਸਹਿਬਾਨਾਂ ਨੇ ਚਰਨ ਪਾਏ ਉਹ ਸਥਾਨ ਤੀਰਥ ਬਣ ਗਏ, ਅਤੇ ਅੱਜ ਅਦਬ ਯੋਗ ਹਨ । ਜਿਸ ਤਰ੍ਹਾਂ ਨਨਕਾਣਾ ਸਾਹਿਬ ਅਤੇ ਹੋਰ ਗੁਰ ਧਾਮ ਜਿੱਥੇ ਗੁਰੂ ਨਾਨਕ ਦੇਵ ਜੀ ਨੇ ਚਰਨ ਪਾਏ । ਉਹ ਸਥਾਨ ਅਦਬ ਯੋਗ ਹਨ, ਉਸ ਤੋਂ ਬਾਅਦ ਗੁਰੂ

ਅੰਗਦ ਦੇਵ ਜੀ ਖੰਡੂਰ ਸਾਹਿਬ ਨਿਵਾਸ ਕੀਤਾ, ਅਤੇ ਸਾਧ ਸੰਗਤ ਨੇ ਉਥੇ ਜਾਣਾ ਸ਼ੁਰੂ ਕਰ ਦਿੱਤਾ। ਗੁਰੂ ਅੰਗਦ ਦੇਵ ਜੀ ਤੋਂ ਬਾਅਦ ਤੀਜੇ ਪਾਤਸ਼ਾਹ ਗੁਰੂ ਅਮਰ ਦਾਸ ਜੀ ਨੇ ਗੋਇੰਦ-ਵਾਲ ਸਾਹਿਬ ਵਸਾਇਆ ਅਤੇ ਸਾਧ ਸੰਗਤ ਨੇ ਗੋਇੰਦਵਾਲ ਸਾਹਿਬ ਸਤਿਗੁਰੂ ਦੀ ਸ਼ਰਣ ਜਾਣਾ ਸ਼ੁਰੂ ਕਰ ਦਿੱਤਾ। ਸਥਾਨ ਭਾਵੇਂ ਸਾਰੇ ਜਿੱਥੇ-ਜਿੱਥੇ ਵੀ ਗੁਰੂ ਸਾਹਿਬ ਚਰਨ ਪਾਏ ਸਾਰੇ ਅਦਬ ਯੋਗ ਹਨ , ਪਰ ਸਭ ਤੋਂ ਉੱਤਮ ਸਥਾਨ ਉਹ ਮੰਨੇ ਗਏ ਜਿੱਥੇ ਸਤਿਗੁਰੂ ਜੀ ਆਪ ਮੌਜੂਦ ਸਨ। ਅੱਜ ਸਭ ਤੋਂ ਉੱਤਮ ਸਥਾਨ ਉਹ ਹੈ ਜਿਥੇ ਗੁਰੂ ਨਾਨਕ ਦੇ ਜਾਨਸ਼ੀਨ ਦੇਹਧਾਰੀ ਸਤਿਗੁਰੂ ਦਰਸ਼ਨ ਦੇ ਰਹੇ ਹਨ। ਭਗਤ ਕਬੀਰ ਜੀ ਆਪਣੇ ਰਾਮ, ਅਕਾਲ ਪੁਰਖ, ਸਤਿਗੁਰੂ ਨੂੰ ਪੁੱਛਦੇ ਹਨ ਕਿ ਬੇਦ, ਗ੍ਰੰਥ ਅਤੇ ਤੀਰਥ ਵੱਡੇ ਹਨ ਕਿ ਹਰੀ ਦਾ ਦਾਸ ਵੱਡਾ ਹੈ ? ਇਸ ਦਾ ਜਿਕਰ ਉਹ ਆਪਣੀ ਬਾਣੀ ਵਿੱਚ ਇਸ ਤਰ੍ਹਾਂ ਕਰਦੇ ਹਨ :-

*ਝਗਰਾ ਏਕ ਨਿਬੇਰਹੁ ਰਾਮ। ਜਉ ਤੁਮ ਅਪਨੇ ਜਨ ਸੌ ਕਾਮ ॥ ਰਹਾਉ
ਬ੍ਰਹਮਾ ਬਡਾ ਕਿ ਜਾਸ ਉਪਾਇਆ। ਬੇਦ ਬਡਾ ਕਿ ਜਹਾਂ ਤੇ ਆਇਆ ॥
ਕਹਿ ਕਬੀਰ ਹਉਂ ਭਇਆ ਉਦਾਸ। ਤੀਰਥ ਬਡਾ ਕਿ ਹਰਿ ਕਾ ਦਾਸ ॥

ਗੁਰਬਾਣੀ ਵਿੱਚ ਗੁਰੂ ਜੀ ਇਸ ਦਾ ਉੱਤਰ ਇਉਂ ਲਿਖਦੇ ਹਨ :-

*ਅਠਿਸਠ ਤੀਰਥ ਜਹ ਸਾਧ ਪਗ ਧਰਹਿ।
*ਗੁਰ ਕੀ ਮਹਿਮਾ ਬੇਦ ਨਾ ਜਾਣੈ। ਪੰਨਾਂ 272
*ਹਰਿ ਆਗਿਆ ਹੋਏ ਬੇਦ।

ਇਸ ਦਾ ਸਪਸ਼ਟ ਭਾਵ ਇਹ ਹੈ ਕਿ ਦੇਹਧਾਰੀ ਪੂਰਨ ਸਾਧੂ ਅਤੇ ਸਤਿਗੁਰੂ ਹੀ ਸਭ ਤੋਂ ਵੱਡੇ ਹਨ। ਬੇਦ, ਗ੍ਰੰਥ ਅਤੇ ਤੀਰਥਾਂ ਦੀ ਗੱਲ ਤਾਂ ਕਿਤੇ ਰਹੀ ਅਕਾਲ ਪੁਰਖ ਜੋ ਘਟਿ-ਘਟਿ ਵਾਸੀ ਹੈ। ਉਹ ਵੀ ਭਗਤਾਂ ਯਾਨੀ ਦੇਹਧਾਰੀ ਸਤਿਗੁਰੂ ਦੀ ਖੁਸ਼ੀ ਵਿੱਚ ਹੀ ਆਪਣੀ ਖੁਸ਼ੀ ਸਮਝਦਾ ਹੈ। ਬੇਦ, ਗ੍ਰੰਥ ਅਤੇ ਤੀਰਥ ਅਤੇ ਸਤਿਗੁਰੂ ਦੀ ਤੁਲਨਾਂ ਗੁਰਬਾਣੀ ਵਿੱਚ ਇਉਂ ਕੀਤੀ ਹੈ :-

*ਨਾ ਤੂ ਆਵਹਿ ਵਸਿ ਬਹੁਤੁ ਘਿਣਾਵਣੇ, ਨਾ ਤੂ ਆਵਹਿ ਵਸਿ ਬੇਦ ਪੜ੍ਹਾਵਣੇ।
ਨਾ ਤੂ ਆਵਹਿ ਵਸਿ ਤੀਰਥਿ ਨਾਈਐ, ਨਾ ਤੂ ਆਵਹਿ ਵਸਿ ਧਰਤੀ ਧਾਈਐ।
ਨਾ ਤੂ ਆਵਹਿ ਵਸਿ ਕਿਤੈ ਸਿਆਣਪੈ, ਨਾ ਤੂ ਆਵਹਿ ਵਸਿ ਬਹੁਤਾ ਦਾਨੁ ਦੇ।
ਸਭਿ ਕੋ ਤੇਰੈ ਵਸਿ ਅਗਮ ਅਗੋਚਰਾ, ਤੂ ਭਗਤਾ ਕੈ ਵਸਿ ਭਗਤਾ ਤਾਣੁ ਤੇਰਾ। ਪੰਨਾਂ 962
ਗੁਰ ਕੀ ਮਹਿਮਾਂ ਬੇਦ ਨਾ ਜਾਣੈ, ਤੁਛ ਮਾਤ ਸੁਣ ਆਖਿ ਵਖਾਣਹਿ। ਪੰਨਾਂ 272

*ਸਤਿਗੁਰ ਕੀ ਮਹਿਮਾਂ ਸਤਿਗੁਰ ਜਾਣੈ ਜੋ ਕਿਛ ਕਰੇ ਸੁ ਆਪਨ ਭਾਣੇ । ਪੰਨਾਂ 1142
*ਹਰਿ ਨਿਰਮਲ ਅਤਿ ਉਜੱਲਾ ਬਿਨ ਗੁਰ ਪਾਇਆ ਨਾ ਜਾਇ ।
ਪਾਠ ਪੜ੍ਹੇ ਨਾ ਬੂਝਈ ਭੇਖੀ ਭਰਮਿ ਭੁਲਾਇ । ਪੰਨਾਂ 66
*ਵਾਚਹਿ ਪੁਸਤਕ ਬੇਦੁ ਪੁਰਾਨਾ ਬਿਨ ਗੁਰ ਤਤੁ ਨਾ ਪਾਇਆ । ਪੰਨਾਂ 1043
*ਨਾਨਕ ਸੋਧੇ ਸਿਮਰਤ ਬੇਦ ਪਾਰ ਬ੍ਰਹਮ ਗੁਰ ਨਾਹੀ ਭੇਦ । ਪੰਨਾਂ 1142

ਉਪਰ ਲਿਖੀ ਗੁਰਬਾਣੀ ਤੋਂ ਇਹ ਸਪਸ਼ਟ ਹੈ ਕਿ ਸਭ ਕੁਝ ਦੇਹਧਾਰੀ ਪੂਰੇ ਸਤਿ-ਗੁਰੂ ਦੇ ਹੱਥ ਵਿੱਚ ਹੈ । ਬੇਦ ਅਤੇ ਧਾਰਮਿਕ ਗ੍ਰੰਥਾਂ ਦੇ ਵਸਿ ਕੁੱਝ ਵੀ ਨਹੀਂ ਹੈ । ਦੇਹਧਾਰੀ ਪੂਰੇ ਸਤਿਗੁਰੂ ਦੇ ਬਿਨਾਂ ਹੋਰ ਕੋਈ ਅਕਾਲ ਪੁਰਖ ਨਹੀਂ ਹੈ । ਸਤਿਗੁਰੂ ਤੋਂ ਬਿਨਾ ਜੇ ਕਿਸੇ ਹੋਰ ਅਕਾਲ ਪੁਰਖ ਵੱਲ ਤੁਹਾਡਾ ਧਿਆਨ ਹੈ ਤਾਂ ਤੁਸੀ ਕੁੱਝ ਵੀ ਪ੍ਰਾਪਤ ਨਹੀਂ ਕਰ ਸਕਦੇ । ਇਸ ਲਈ ਜੇ ਜਿਉਂਣ ਦੀ ਜਾਚ ਸਿੱਖਣੀ ਹੈ ਤਾਂ ਪੂਰੇ ਸਤਿਗੁਰੂ ਦੀ ਸ਼ਰਣ ਆਉ ਨਹੀਂ ਤਾਂ ਧੱਕੇ ਖਾਉ । ਇਹ ਗੱਲ ਗੁਰਬਾਣੀ ਵਿੱਚ ਹੀ ਲਿਖੀ ਹੈ ।

*ਏਹ ਜਗਤੁ ਮਮਤਾ ਮੂਆ ਜੀਵਣ ਕੀ ਬਿਧਿ ਨਾਹਿ ।
ਗੁਰ ਕੇ ਭਾਣੈ ਜੋ ਚਲੇ ਸੁ ਜੀਵਣ ਪਦਵੀ ਪਾਹਿ ।

# ਨਿਰਜੀਵ ਗੁਰੂ ਦੀ ਪੂਜਾ (ਮੂਰਤੀ ਪੂਜਾ) ਅਤੇ ਗੁਰੂ ਨਾਨਕ ਦਾ ਪੰਥ

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਮੂਰਤੀ ਪੂਜਾ (ਨਿਰਜੀਵ ਗੁਰੂ ਦੀ ਪੂਜਾ) ਦਾ ਖੰਡਨ ਕਰਕੇ ਦੇਹਧਾਰੀ ਗੁਰੂ ਦੀ ਪ੍ਰੰਪਰਾ ਚਲਾਈ । ਜਿਸ ਦਾ ਜਿਕਰ ਉਹਨਾਂ ਅਤੇ ਉਹਨਾਂ ਦੇ ਜਾਨਸ਼ੀਨ ਗੁਰੂ ਸਹਿਬਾਨ ਅਤੇ ਭਗਤਾਂ ਨੇ ਆਪਣੀ ਰਚੀ ਹੋਈ ਬਾਣੀ ਵਿੱਚ ਇਸ ਤਰ੍ਹਾਂ ਕੀਤਾ ਹੈ :-

*ਨਿਰਜੀਉ ਪੂਜਹਿ ਮੜ੍ਹਾ ਸਰੇਵਹਿ ਸਭ ਬਿਰਥੀ ਘਾਲਿ ਗਵਾਵੈ । ਪੰਨਾਂ 1264
*ਕਬੀਰ ਪਾਹਨ ਪ੍ਰਮੇਸਰ ਕੀਆ ਪੂਜਹਿ ਸਭ ਸੰਸਾਰ ।
ਇਸ ਭਰਵਾਸੈ ਜੋ ਰਹੇ ਬੂਡੇ ਕਾਲੀਧਾਰ । ਪੰਨਾਂ 1374
*ਜੋ ਪਾਥਰ ਕਉ ਕਹਤੇ ਦੇਵ ਤਾਕੀ ਬਿਰਥਾ ਹੋਵੈ ਸੇਵ ।
ਜੋ ਪਾਥਰ ਕੀ ਪਾਈਂ ਪਾਇ ਤਾ ਕੀ ਘਾਲਿ ਅਜਾਈ ਜਾਇ ।
*ਪਾਥਰ ਲੇ ਪੂਜਹਿ ਮੁਗਧ ਗਵਾਰ ਓਇ ਆਪ ਡੂਬੇ ਤੁਮ ਕਹਾ ਤਰਾਵਣਹਾਰ । ਪੰਨਾਂ 556

ਨਾ ਪਾਥਰ ਬੋਲੇ ਨਾ ਕਿਛੁ ਦੇਇ ਫੋਕਟ ਕਰਮ ਨਿਹਫਲ ਹੈ ਸੇਵ ।

ਉਪਰ ਲਿਖੇ ਗੁਰੂ ਜੀ ਅਤੇ ਉਹਨਾਂ ਵਲੋਂ ਪ੍ਰਵਾਣਤ ਭਗਤਾਂ ਦੇ ਹੁਕਮਾਂ ਤੋਂ ਇਹ ਸਪਸ਼ਟ ਹੈ, ਕਿ ਗੁਰੂ ਜੀ ਨਿਰਜੀਵ ਗੁਰੂ ਦੀ ਪੂਜਾ ਦੇ ਸਖਤ ਵਿਰੁੱਧ ਸਨ । ਨਿਰਜੀਵ ਗੁਰੂ ਦੀ ਪੂਜਾ ਕਰਨ ਵਾਲੇ ਦੀ ਸੇਵਾ ਨੂੰ ਗੁਰੂ ਜੀ ਨਿਹਫਲ ਸੇਵਾ ਕਹਿੰਦੇ ਹਨ । ਜੋ ਲੋਕ ਅਜੇਹੇ ਗੁਰੂ ਦੀ ਪੂਜਾ ਕਰਦੇ ਹਨ ਉਹ ਮੂਰਖ ਅਤੇ ਗਵਾਰ ਹਨ । ਗੁਰੂ ਜੀ ਕਹਿੰਦੇ ਹਨ ਕਿ ਜਿਹੜੇ ਗੁਰੂ ਆਪ ਹੀ ਡੁੱਬੇ ਹੋਏ ਹਨ ਉਹ ਆਪਣੇ ਸੇਵਕ ਦਾ ਕੀ ਸਵਾਰਨਗੇ ? ਇਸ ਦੇ ਉਲਟ ਗੁਰੂ ਜੀ ਬੋਲਣ ਵਾਲੇ ਅਤੇ ਸਜੀਵ ਗੁਰੂ ਦੀ ਪੂਜਾ ਦਾ ਹੁਕਮ ਕਰਦੇ ਹਨ । ਜਿਵੇਂ :-

*ਠਾਕੁਰ ਹਮਰਾ ਸਦ ਬੋਲੰਤਾ ਸਰਬ ਜੀਆਂ ਕਉ ਜੀਅ ਦਾਨ ਦੇਤਾ । ਪੰਨਾਂ 1160

*ਜੋ ਬੋਲੇ ਪੂਰਾ ਸਤਿਗੁਰੂ ਸੋ ਪਰਮੇਸਰ ਸੁਣਿਆ । ਪੰਨਾਂ 854

*ਸੋ ਜੀਵਤ ਜਿਹ ਜੀਵਤ ਜਪਿਆ, ਪਰਗਟ ਭਏ ਨਾਨਕ ਨਹਿ ਛਪਿਆ । ਪੰਨਾਂ 254

ਗੁਰੂ ਗੋਬਿੰਦ ਸਿੰਘ ਜੀ ਵੀ ਦੇਹਧਾਰੀ ਗੁਰੂ ਦੀ ਪੂਜਾ ਤੋਂ ਬਿਨਾਂ ਹੋਰ ਕਿਸੇ ਗੁਰੂ ਦੀ ਪੂਜਾ ਦੇ ਵਿਰੁੱਧ ਸਨ । ਗੁਰੂ ਜੀ ਆਪਣੀ ਬਾਣੀ ਵਿੱਚ ਨਿਰਜੀਵ ਗੁਰੂ ਦੀ ਪੂਜਾ ਦੇ ਵਿਰੁੱਧ ਇਸ ਤਰ੍ਹਾਂ ਲਿਖਦੇ ਹਨ :-

*ਕਹਾ ਭਯੋ ਜੋ ਅਤਿ ਹਿਤ ਚਿਤ ਕਰਿ ਬਹੁ ਬਿਧਿ ਸਿਲਾ ਪੁਜਾਈ ।
ਪਾਨ ਬਕੇ ਪਾਹਨ ਕਰ ਪਰਸਤ ਕਛੁ ਕਰਿ ਸਿੱਧ ਨਾ ਆਈ ।
ਅਛਤ ਧੂਪ ਦੀਪ ਅਰਪਤ ਹੈ ਪਾਹਨ ਕਛੂ ਨ ਖੈ ਹੈ ।
ਤਾ ਮੈ ਕਹਾ ਸਿਧਯ ਹੈ ਰੇ ਜੜ੍ਹ ਤੋਹਿ ਬਰ ਦੈ ਹੈ ।
ਜੋ ਜੀਅ ਹੋਤ ਦੇਤ ਤੋਹਿ ਕਛੁ ਕਰ ਮਨ ਬਚ ਕਰਮ ਬਿਚਾਰ ।
ਕੇਵਲ ਏਕ ਸਰਨਿ ਸੁਆਮੀ ਬਿਨ ਯੋ ਨ ਕਤਹਿ ਉਬਾਰ । (ਸ਼ਬਦ ਹਜਾਰੇ ਪਾਤਸ਼ਾਹੀ 10ਵੀਂ)

ਉਪਰ ਲਿਖੀ ਬਾਣੀ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਮੁੱਖ ਵਾਕ ਹੈ ਜਿਸ ਵਿੱਚ ਗੁਰੂ ਜੀ ਸਿੱਖਾਂ ਨੂੰ ਅਜੇਹੇ ਗੁਰੂ ਦੀ ਪੂਜਾ ਕਰਨ ਤੋਂ ਮਨ੍ਹਾਂ ਕਰਦੇ ਹਨ ਜੋ ਨਾ ਤਾਂ ਕੁੱਝ ਖਾਂਦਾ ਹੋਵੇ ਅਤੇ ਨਾ ਹੀ ਖੁਸ਼ ਹੋ ਕੇ ਕੋਈ ਵਰ ਦੇ ਸਕਦਾ ਹੋਵੇ । ਇਸ ਦਾ ਸਪਸ਼ਟ ਮਤਲਬ ਇਹ ਹੈ ਕਿ ਗੁਰੂ ਜੀ ਨਿਰਜੀਵ ਯਾਨੀ ਬਿਨਾਂ ਆਤਮਾ ਵਾਲੇ ਗੁਰੂ ਦੀ ਪੂਜਾ ਕਰਨ ਤੋਂ ਸਿੱਖਾਂ ਨੂੰ ਮਨ੍ਹਾਂ ਕਰਦੇ ਹਨ ।

ਗੁਰੂ ਸਾਹਿਬ ਆਪਣੀ ਬਾਣੀ ਵਿੱਚ ਸਿੱਖਾਂ ਨੂੰ ਅਜੇਹੇ ਗੁਰੂ ਦੀ ਪੂਜਾ ਤੋਂ ਮਨ੍ਹਾਂ ਕਰਦੇ ਹਨ ਜੋ ਦੂਜਿਆਂ ਨੂੰ ਤਾਂ ਉਪਦੇਸ਼ ਕਰਦਾ ਹੈ ਪਰ ਆਪ ਉਸ ਤੇ ਅਮਲ ਨਹੀਂ ਕਰਦਾ । ਉਪ-

ਦੇਸ਼ ਉਸੇ ਦਾ ਅਸਰ ਕਰੇਗਾ ਜਿਸ ਦੇ ਅੰਦਰ ਸੱਚ ਹੋਵੇਗਾ ਅਤੇ ਸੱਚ ਤੇ ਅਮਲ ਕਰਦਾ ਹੋਵੇਗਾ ਅਜੇਹੀ ਸ਼ਖਸੀਅਤ ਹੀ ਗੁਰੂ ਹੋ ਸਕਦੀ ਹੈ। ਆਮ ਕਹਾਵਤ ਹੈ ਕਿ ਵਿਦਵਾਨ ਦੀ ਵਿਆਖਿ-ਆ ਅਤੇ ਅਨਪੜ੍ਹ ਸਾਧੂ ਦਾ ਕਥਨ ਅਮਲੀ ਜੀਵਨ ਜਿਉਣ ਲਈ ਪਹਿਲੇ ਨਾਲੋਂ ਜਿਆਦਾ ਪ੍ਰੇਰਿਤ ਕਰਦਾ ਹੈ। ਭਾਵ ਕੇਵਲ ਗੱਲਾਂ ਮਾਰਨ ਵਾਲੇ ਵਿਦਵਾਨ ਨਾਲੋਂ ਅਮਲੀ ਜੀਵਨ ਵਾਲੇ ਅਨਪੜ੍ਹ ਸਾਧੂ ਦਾ ਉਪਦੇਸ਼ ਜਿਆਦਾ ਅਸਰ ਕਰੇਗਾ। ਜਿਵੇਂ :-

*ਅਵਰ ਉਪਦੇਸੇ ਆਪ ਨ ਕਰੇ ਆਵਤ ਜਾਵਤ ਜਨਮੈ ਮਰੇ।

*ਜਿਸ ਦੇ ਅੰਦਰ ਸੱਚ ਹੈ ਸੁ ਸੱਚਾ ਨਾਮ ਮੁਖਹੁ ਸਚਿ ਅਲਾਇ।
ਉਹ ਹਰਿ ਮਾਰਗ ਆਪ ਚਲਦਾ ਹੋਰਨਾ ਨੂੰ ਹਰਿ ਮਾਰਗ ਲਾਏ।

ਸੰਸਾਰ ਵਿੱਚ ਤਿੰਨ ਬਲ ਮੰਨੇ ਗਏ ਹਨ ਬਾਹੂ ਬਲ, ਬੁੱਧੀ ਬਲ ਅਤੇ ਆਤਮਿਕ ਬਲ ਆਤਮਿਕ ਬਲ ਤਿੰਨਾਂ ਬਲਾਂ ਤੋਂ ਸ੍ਰੇਸ਼ਟ ਮੰਨਿਆ ਜਾਂਦਾ ਹੈ। ਇਸੇ ਲਈ ਵੱਡੇ-ਵੱਡੇ ਚੱਕਰਵ-ਰਤੀ ਰਾਜੇ ਵੀ ਆਤਮਿਕ ਬਲ ਵਾਲੇ ਸਾਧੂਆਂ ਅਤੇ ਗੁਰੂਆਂ ਅਗੇ ਝੁਕਦੇ ਦੇਖੇ ਅਤੇ ਸੁਣੇ ਗਏ ਹਨ। ਪੂਰੇ ਗੁਰੂ ਪਾਸ ਆਤਮਿਕ ਬਲ ਹੁੰਦਾ ਹੈ। ਨਿਰਜੀਵ ਗੁਰੂ ਵਿੱਚ ਨਾ ਤਾਂ ਆਤਮਾ ਹੁੰਦੀ ਹੈ ਅਤੇ ਨਾ ਹੀ ਆਤਮਿਕ ਬਲ ਹੁੰਦਾ ਹੈ। ਸੋ ਉਪਰ ਲਿਖੀ ਸਾਰੀ ਵਿਚਾਰ ਦਾ ਸਾਰ ਇਹ ਹੈ ਕਿ ਗੁਰੂ ਨਾਨਕ ਅਤੇ ਉਨ੍ਹਾਂ ਦੇ ਜਾਨਸ਼ੀਨ ਸਾਰੇ ਗੁਰੂਆਂ ਨੇ ਆਪਣੇ ਸਿੱਖਾਂ ਨੂੰ ਦੇਹਧਾਰੀ ਗੁਰੂ ਦੇ ਲੜ ਲਾਇਆ ਹੈ ਅਤੇ ਗੁਰਬਾਣੀ ਵਿੱਚ ਵੀ ਇਹੀ ਹੁਕਮ ਕੀਤਾ ਹੈ।

# ਗਿਆਰਵੇਂ ਗੁਰੂ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ
# ਬਾਰ੍ਹਵੇਂ ਗੁਰੂ ਸ੍ਰੀ ਸਤਿਗੁਰੂ ਰਾਮ ਸਿੰਘ ਜੀ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਅਗਲੇ ਰੂਪ ਦਾ ਸੰਕੇਤ ਆਪਣੀਆਂ ਰਚਨਾਵਾਂ ਵਿੱਚ ਇਸ ਤਰ੍ਹਾਂ ਕਰਦੇ ਹਨ :-

*ਆਤਮ ਰਸ ਜੋ ਜਾਨਹੀ ਸੋ ਹੈ ਖਾਲਸ ਦੇਵ। ਪ੍ਰਭ ਮੈ, ਮੋ ਮੈ, ਤਾਸ ਮੈ ਰੰਚਕ ਨਾਹੀ ਭੇਦ ॥

*ਖਾਲਸਾ ਮੇਰੋ ਰੂਪ ਹੈ ਖਾਸ। ਖਾਲਸੇ ਮਹਿ ਹਉ ਕਰਉ ਨਿਵਾਸ ॥

*ਖਾਲਸਾ ਮੇਰੋ ਸੱਜਣ ਸੂਰਾ ਖਾਲਸਾ ਮੇਰੋ ਸਤਿਗੁਰ ਪੂਰਾ ॥

*ਖਾਲਸ ਖਾਸ ਕਹਾਵੈ ਸੋਈ ਜਾਕੇ ਹਿਰਦੇ ਭਰਮ ਨ ਹੋਈ ॥

*ਭਰਮ ਭੇਖ ਤੇ ਰਹੇ ਨਿਆਰਾ ਸੋ ਖਾਲਸ ਸਤਗੁਰੂ ਹਮਾਰਾ ॥

ਖਾਲਸਾ ਪਦ ਦਾ ਅਧਿਕਾਰੀ ਉਹ ਹੈ ਜੋ ਖਾਲਸ ਹੈ ਜਿਸ ਵਿੱਚ ਕੋਈ ਮਿਲਾਵਟ ਨਹੀਂ ਹੈ। ਇਸ ਤੋਂ ਬਿਨਾਂ ਗੁਰੂ ਜੀ ਦੀਆਂ ਰਚਨਾਵਾਂ ਵਿੱਚ ਹੇਠ ਲਿਖੇ ਸੰਕੇਤ ਵੀ ਮਿਲਦੇ ਹਨ :-

*ਜਬ ਲਗ ਖਾਲਸਾ ਰਹੇ ਨਿਆਰਾ ਤਬ ਲਗ ਤੇਜ ਦੀਓ ਮੈ ਸਾਰਾ ।

*ਜਬੈ ਖਾਲਸਾ ਰਲ ਮਿਲ ਜਾਏ ਧਰਮ ਤੇਜ ਛੀਨ ਹੁਇ ਜਾਇ ।

ਜਬ ਇਹ ਗਹੇ ਬਿਪਰਨ ਕੀ ਰੀਤ ਮੈ ਨਾ ਕਰਉ ਇਨ ਕੀ ਪਰਤੀਤ ।

ਗੁਰੂ ਜੀ ਨੇ ਖਾਲਸੇ ਨੂੰ ਆਪਣਾ ਰੂਪ ਕਹਿ ਕੇ ਵਡਿਆਈ ਵੀ ਦਿੱਤੀ ਅਤੇ ਨਾਲ ਹੀ ਢਹਿੰਦੀ ਕਲਾ (ਜਬੈ ਖਾਲਸਾ ਰਲ ਮਿਲ ਜਾਏ) ਦਾ ਇਸ਼ਾਰਾ ਵੀ ਕੀਤਾ ਹੈ । ਤਿੰਨਾਂ ਕਾਲਾਂ ਦੇ ਗਿਆਤਾ ਅੰਤਰਯਾਮੀ ਗੁਰੂ ਗੋਬਿੰਦ ਸਿੰਘ ਜੀ ਇਹ ਸਭ ਜਾਣਦੇ ਸਨ ਕਿ ਸਮਾਂ ਪਾ ਕੇ ਇਹ ਖਾਲਸਾ ਆਪਣੇ ਅਸੂਲਾਂ ਤੋਂ ਗਿਰ ਜਾਵੇਗਾ । ਇਸ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਪੰਥ ਜਾਂ ਪੰਜਾਂ ਸਿੰਘਾਂ ਨੂੰ ਗੁਰਗੱਦੀ ਤੇ ਨਹੀ ਬਿਠਾਇਆ । ਗੁਰਗੱਦੀ ਤੇ ਆਪ ਹੀ ਸੁਸ਼ੋਬਿਤ ਰਹੇ ਅਤੇ ਸਿੰਘਾਂ ਦੀ ਰਹਿਨੁਮਾਈ ਸਮੇਂ-ਸਮੇਂ ਅਨੁਸਾਰ ਹੁਕਮ ਦੇ ਕੇ ਕਰਦੇ ਰਹੇ ।

ਉੱਚ ਦੇ ਪੀਰ ਬਣ ਕੇ ਦੁਸ਼ਮਣ ਦੀਆਂ ਅੱਖਾਂ ਵਿੱਚ ਘੱਟਾ ਪਾਉਣ ਵਾਂਗ 1708 ਈ: ਨੂੰ ਹਜ਼ੂਰ ਸਾਹਿਬ ਚਿਖਾ ਵਾਲਾ ਕੋਤਕ ਕਰਕੇ ਦੁਸ਼ਮਣ ਨੂੰ ਇਹ ਅਹਿਸਾਸ ਕਰਾਉਣ ਲਈ ਕਿ ਗੁਰੂ ਜੀ ਜੋਤੀਜੋਤ ਸਮਾ ਗਏ ਹਨ ਤਾਂ ਕਿ ਦੁਸ਼ਮਣ ਉਨ੍ਹਾਂ ਵਲੋਂ ਅਵੇਸਲਾ ਹੋ ਜਾਵੇ । ਗੁਰੂ ਜੀ ਉਥੋਂ ਅਲੋਪ ਹੋ ਗਏ, ਅਤੇ ਨਾਲ ਹੀ ਸਿੱਖਾਂ ਨੂੰ ਸਖਤ ਹੁਕਮ ਕੀਤਾ ਕਿ ਇਥੇ ਕੋਈ ਮੇਰੀ ਸਮਾਧ ਨਾ ਬਣਾਵੇ ਅਤੇ ਨਾ ਹੀ ਮੇਰਾ ਅੰਗੀਠਾ ਫੋਲਿਆ ਜਾਵੇ । ਸਿੱਖ ਗੁਰੂ ਜੀ ਦੀ ਨੀਤੀ ਨੂੰ ਨਾ ਸਮਝ ਸਕੇ ਇਥੋਂ ਤੱਕ ਕਿ ਚਿਖਾ ਦੁਆਲੇ ਕਨਾਤ ਤਣਵਾ ਦਿੱਤੀ ਅਤੇ ਸਿੱਖਾਂ ਨੂੰ ਚਿਖਾ ਵੱਲ ਨਾ ਵੇਖਣ ਤੇ ਪਿਠ ਕਰਕੇ ਬੈਠਣ ਦਾ ਹੁਕਮ ਕੀਤਾ । ਸਿੱਖ ਗੁਰੂ ਜੀ ਦੇ ਇਸ ਤਰ੍ਹਾਂ ਅਲੋਪ ਹੋ ਜਾਣ ਨਾਲ ਉਦਾਸ ਹੋ ਗਏ । ਪੰਜਾਬ ਤੋਂ ਆਏ ਇਕ ਸਾਧੂ ਨੇ ਉਦਾਸੀ ਦਾ ਕਾਰਣ ਪੁਛਿਆ, ਸਿੱਖਾਂ ਵੱਲੋਂ ਸਾਰੀ ਵਾਰਤਾ ਦੱਸਣ ਤੇ ਸਾਧੂ ਨੇ ਕਿਹਾ ਕਿ ਗੁਰੂ ਜੀ ਦੇ ਤਾਂ ਮੈਨੂੰ ਕੁਮੈਤ ਘੋੜੇ ਤੇ ਸਵਾਰ ਜਾਂਦਿਆਂ ਦੇ ਦਰਸ਼ਨ ਜੰਗਲ ਵਿੱਚ ਹੋਏ ਹਨ । ਉਸ ਤੋਂ ਬਾਅਦ ਰੁਸਤਮ ਰਾਓ ਅਤੇ ਬਾਲਾ ਰਾਓ ਦੋ ਰਾਜਿਆਂ ਨੂੰ ਆਪਣੇ ਘੋੜੇ ਦੀਆਂ ਰਕਾਬਾਂ ਫੜਾ ਕੇ ਕੈਦ ਤੋਂ ਮੁਕਤ ਕਰਾਇਆ । ਜਿੱਥੇ ਅੱਜ ਗੁਰਦੁਆਰਾ ਸੁਸ਼ੋਭਤ ਹੈ, ਭਾਵੇਂ ਅੱਜ ਦੇ ਨਵੀਨ ਇਤਿਹਾਸ-ਕਾਰ ਨੰਦੇੜ ਸਾਹਿਬ ਵਾਲੇ ਕੌਤਕ ਦੇ ਨਾਲ ਹੀ ਗੁਰੂ ਗੋਬਿੰਦ ਸਿੰਘ ਜੀ ਦਾ ਜੋਤੀ-ਜੋਤ ਸਮਾਉਣਾ ਲਿਖ ਦਿੰਦੇ ਹਨ, ਪਰ ਅਸਲ ਵਿੱਚ ਇਹ ਗੁਰੂ ਜੀ ਦੇ ਉਚੱ ਦੇ ਪੀਰ ਬਣਨ ਵਾਂਗ ਉਹਨਾਂ ਦੇ ਨਰ ਨਾਟਕ ਦਾ ਇਕ ਕੌਤਕ ਸੀ । ਗੁਰੂ ਜੀ ਆਪਣੀ ਰਜ਼ਾ ਦੇ ਆਪ ਮਾਲਕ ਸਨ । ਇਕ ਆਮ

ਸਿੱਖ ਉਹਨਾਂ ਦੀ ਕਰਨੀ ਨੂੰ ਕੀ ਸਮਝ ਸਕਦਾ ਹੈ । ਇਹ ਤਾਂ ਉਹ ਆਪ ਹੀ ਜਾਣਦੇ ਸਨ ਕਿ ਕੀ ਠੀਕ ਹੈ ਅਤੇ ਕੀ ਗਲਤ । ਸਾਡੀ ਤੁੱਛ ਬੁੱਧੀ ਇਸ ਨੂੰ ਨਹੀਂ ਜਾਣ ਸਕਦੀ । ਇਸ ਤਰ੍ਹਾਂ ਗੁਰੂ ਜੀ ਗੁਪਤ ਰਹਿ ਕੇ ਸਿੱਖਾਂ ਦੀ ਰਹਿਨੁਮਾਈ ਕਰਦੇ ਰਹੇ ਤੇ ਆਪਣਾ ਕੀਤਾ ਹੋਇਆ ਬਚਨ
*ਹਮ ਇਹ ਕਾਜ ਜਗਤ ਮਹਿ ਆਇ ਧਰਮ ਹੇਤ ਗੁਰਦੇਵ ਪਠਾਇ ।
*"ਧਰਮ ਚਲਾ ਵਨ ਸੰਤ ਉਬਾਰਨ, ਦੁਸ਼ਟ ਸਭਨ ਕੋ ਮੂਲ ਉਪਾਰਨ
ਯਹੀ ਕਾਜ ਧਰਾ ਹਮ ਜਨਮੰ, ਸਮਝ ਲੇਹੁ ਸਭ ਮਨਮੰ"
ਨੂੰ ਪੂਰਾ ਕਰਕੇ ਸਿੱਖ ਰਾਜ ਦੀ ਸਥਾਪਨਾ ਤੋਂ ਬਾਅਦ ਗੁਰੂ ਬਾਲਕ ਸਿੰਘ ਜੀ ਨੂੰ ਗੁਰਗੱਦੀ ਦੇ ਕੇ ਅਤੇ ਫਿਰ ਸਤਿਗੁਰੂ ਰਾਮ ਸਿੰਘ ਜੀ ਦੇ ਰੂਪ ਵਿੱਚ ਪ੍ਰਗਟ ਹੋਣ ਦਾ ਬਚਨ ਕਰਕੇ ਸੱਚਖੰਡ ਸਿਧਾਰ ਗਏ । (ਇਸ ਦੀ ਵਿਸਥਾਰ ਨਾਲ ਜਾਣਕਾਰੀ ਲਈ ਅਮਰ ਭਾਰਤੀ ਜੀ ਦੀ ਲਿਖੀ ਪੁਸਤਕ "ਸ੍ਰੀ ਦਸਮੇਸ਼ ਨੰਦੇੜ ਪਿੱਛੋਂ"ਪੜ੍ਹੋ) ਭਾਵੇਂ ਅੰਗਰੇਜ ਹਕੂਮਤ ਦੇ ਬਣਾਏ ਨਕਲੀ ਸਿੱਖਾਂ ਵਲੋਂ ਇਤਿਹਾਸ ਵਿੱਚ ਬਹੁਤ ਵਾਧੇ-ਘਾਟੇ ਕੀਤੇ ਗਏ ਤਾਂ ਕਿ ਸਤਿਗੁਰੂ ਰਾਮ ਸਿੰਘ ਜੀ ਦਾ ਜੱਸ ਘਟਾਇਆ ਜਾ ਸਕੇ ਜਿਨਾਂ ਨੂੰ ਅੰਗਰੇਜ ਆਪਣੇ ਰਾਜ ਵਿੱਚ ਰੁਕਾਵਟ ਸਮਝਦਾ ਸੀ । ਗਿਆਰਵੇਂ ਗੁਰੂ ਸਤਿਗੁਰੂ ਬਾਲਕ ਸਿੰਘ ਜੀ ਅਤੇ ਬਾਹਰਵੇਂ ਗੁਰੂ ਸਤਿਗੁਰੂ ਰਾਮ ਸਿੰਘ ਜੀ ਬਾਰੇ ਪੁਰਾਤਨ ਇਤਿਹਾਸ ਵਿੱਚ ਪ੍ਰਮਾਣ ਸੌ ਸਾਖੀ, ਗੁਰਿੰਡ ਨਾਮਾ, ਸੂਰਜ ਪ੍ਰਕਾਸ਼ ਤੇ ਪੰਥ ਪ੍ਰਕਾਸ਼ ਵਿੱਚ ਇਉਂ ਮਿਲਦੇ ਹਨ :-
*ਬੇਰ ਗਿਆਰਵੀਂ ਹਮ ਚਲ ਆਵਹਿ ਤਾ ਤੇ ਕੋ ਇਕ ਹਮ ਲਖ ਪਾਵਹਿ,
ਪੰਥ ਖਾਲਸਾ ਖੇਤੀ ਮੇਰੀ ਕਰਨ ਸੰਭਾਲਨ ਮੈ ਤਿਸ ਬੇਰੀ (ਸੂਰਜ ਪ੍ਰਕਾਸ਼ ਪੰਨਾਂ 5642)
*ਮੈਂ ਫੇਰ ਕਰੂੰਗਾ ਖਾਲਸਾ ਵਸੇ ਵਿੱਚ ਪੰਜਾਬ (ਸੌ ਸਾਖੀ)
*ਰਾਮ ਸਿੰਘ ਹੋਇ ਮੇਰੋ ਨਾਮਾ, ਬਾਢੀ ਸੁਤ ਭੈਣੀ ਕੋ ਧਾਮਾ ॥ (ਸੌ ਸਾਖੀ)
*ਕਲਿਜੁਗ ਮਹਿ ਸਤਿਜੁਗ ਕਰ ਠਾਨੋ ਤਬੀ ਬਾਰਵਾ ਬਪੁ ਪਹਿਚਾਨੋ ।
*ਜਾ ਹੀ ਕੁਲ ਤੇ ਪ੍ਰਗਟ ਹੋਇ ਤਾ ਹੀ ਕੁਲ ਕੋ ਨਾਮ ॥
ਪੁਨ ਦੁਆਦਸ ਗੁਰਿੰਡ ਕੋ ਮੇਰੀ ਹੈ ਪ੍ਰਣਾਮ ॥ (ਗੁਰਿੰਡ ਨਾਮਾ ਪਾਤਸਾਹੀ 10ਵੀਂ)
*ਦੁਆਦਸ ਪੁਰਖ ਹੈ ਆਦਿ ਸੇ ਸਭਹਨ ਕੇ ਸਿਰਮੌਰ ।
*ਸਕਤਿ ਅਨੰਤੀ ਆਇ ਹੈ ਆਦਿ ਇਹੈ ਨਹੀ ਔਰ । (ਗੁਰਿੰਡ ਨਾਮਾ ਪਾਤਸਾਹੀ 10ਵੀਂ)

ਪੰਥ ਦੇ ਪ੍ਰਸਿਧ ਵਿਦਵਾਨ ਪੰਥ ਪ੍ਰਕਾਸ਼ ਦੇ ਕਰਤਾ ਗਿਆਨੀ ਗਿਆਨ ਸਿੰਘ ਜੀ ਜੋ ਸਤਿਗੁਰੂ ਰਾਮ ਸਿੰਘ ਜੀ ਦੇ ਸਮਕਾਲੀ ਲੇਖਕ ਸਨ । ਗੁਰੂ ਗੋਬਿੰਦ ਸਿੰਘ ਜੀ ਵਲੋਂ ਗੁਰੂ ਬਾਲਕ

ਸਿੰਘ ਜੀ ਨੂੰ ਗੁਰਗੱਦੀ ਦੇਣ ਅਤੇ ਫਿਰ ਸਤਿਗੁਰੂ ਰਾਮ ਸਿੰਘ ਜੀ ਦੇ ਰੂਪ ਵਿੱਚ ਪ੍ਰਗਟ ਹੋਣਾ ਅਤੇ ਉਹਨਾਂ ਦੇ ਸੂਰ-ਬੀਰ ਮੌਤ ਨੂੰ ਮਖੌਲ ਕਰਨ ਵਾਲੇ ਸਿੰਘ ਦਾ ਵਿਸ਼ੇਸ਼ ਵਰਣਨ ਆਪਣੇ ਗ੍ਰੰਥ ਪੰਥ ਪ੍ਰਕਾਸ਼ ਵਿੱਚ ਹੇਠ ਲਿਖੇ ਅਨੁਸਾਰ ਕਰਦੇ ਹਨ :-

*ਬਾਲਕ ਮ੍ਰਿਗੇਸ ਤੇ ਵਿਸੇਸ ਉਪਦੇਸ ਨਾਮ, ਯਦੀ ਨਰ ਨਾਰੀ ਲੈ ਅਪਾਰੀ ਭਵ ਤੇ ਤਰੇ ।
ਔਰ ਇਲਹਾਮ ਕਰਤਾਰ ਕਈ ਬਾਰ ਦਯੋ, ਨਾਮ ਦੈ ਉਧਾਰ ਕਰਿ ਜੀਵਨ ਦਾ ਤੂੰ ਖਰੇ ।
ਐ ਪੈ ਦਸਮ ਗੁਰੂ ਦਰਸ ਦੈ ਜੋ ਕਹਯੋ ਤਾਹਿ ਮੇਰੋ ਅਵਤਾਰ ਅੰਸ ਰਾਮ ਸਿੰਘ ਹ੍ਵੈ ਭਰੇ ।
ਯਾਂਹਿ ਹੇਤ ਤਾਹਿ, ਨਾਂਹਿ ਔਰ ਕਾਹਿ ਮਾਂਹਿ, ਨਿਜ ਸਕਤਿ ਰਖਾਈ ਗੁਰੂ ਵਾਕ ਦ੍ਰਿਢ ਥੇ ਧਰੇ ।
*ਠਟਤ ਭਵਾਨੀ ਕੀ ਉਪਾਸਨਾ, ਪਢਤ ਬਾਣੀ ਵਾਹਿਗੁਰੂ ਵਾਹਿਗੁਰੂ ਰਟਤ ਅਮੂਕੇ ਹੈਂ ।
ਸ਼ੁਕਲ ਬਸਨ, ਮਾਲਾ ਸੁਧੀ ਦਸਤਾਰ ਦਾਢੀ, ਕਰਿ ਹੈ ਹਮਨ ਪਾਠ ਗ੍ਰੰਥ ਗੁਰੂ ਜੂ ਕੇ ਹੈਂ ।
ਦਸਮੇ ਗੁਰੂ ਕੇ ਸਿੰਘ ਸਾਦਿਕ ਸਹੀ ਹੈਂ ਸਭਿ ਲਾਲਸਾ ਲਲਾਮ ਰਾਜ ਲੈਬੇ ਕੀ ਅਮੂਕੇ ਹੈਂ ।
ਹੇਰੇ ਜੈਸੇ ਲੱਖਣ ਹੈਂ, ਟੇਰੇ ਤੈਸੇ ਗਯਾਨ ਸਿੰਘ, ਐਸੇ ਪ੍ਰਸਿੱਧ ਹੀ ਅਵਿਧ ਸਿੰਘ ਕੂਕੇ ਹੈਂ ।

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮਰਜੀਵੜੇ ਸਿੱਖਾਂ ਵਾਂਗ ਸਤਿਗੁਰੂ ਰਾਮ ਸਿੰਘ ਜੀ ਦੇ ਸਾਜੇ ਸੰਤ ਖਾਲਸੇ ਨੇ ਗਊ ਗਰੀਬ ਦੀ ਰਖਿਆ ਲਈ ਜੋ ਘਾਲਣਾਂ ਆਪਣਾ ਬਲਿ-ਦਾਨ ਦੇ ਕੇ ਘਾਲੀਆਂ ਉਸ ਦੀ ਮਿਸਾਲ ਇਤਿਹਾਸ ਵਿੱਚੋਂ ਕਿਤੇ ਵੀ ਨਹੀਂ ਮਿਲਦੀ । "ਕਬੀਰ ਜਿਸ ਮਰਨੇ ਤੇ ਜਗ ਡਰੇ ਮੇਰੇ ਮਨ ਅਨੰਦ" ਵਾਲੀ ਅਵਸਥਾ ਸਤਿਗੁਰੂ ਰਾਮ ਸਿੰਘ ਜੀ ਨੇ ਉਹਨਾਂ ਸਿੱਖਾਂ ਦੀ ਬਣਾ ਦਿੱਤੀ ਸੀ । ਆਪਣੇ ਸਰੀਰ ਨੂੰ ਹਸਦਿਆਂ-ਹਸਦਿਆਂ ਤੋਪਾਂ ਨਾਲ ਤੂੰਬੇ -ਤੂੰਬੇ ਕਰਾ ਲੈਣਾ ਇਹ ਉਹਨਾਂ ਸਿੱਖਾਂ ਦੇ ਹਿੱਸੇ ਹੀ ਆਇਆ ਹੈ । ਪ੍ਰਸਿੱਧ ਇਤਿਹਾਸ ਕਾਰ ਗਿਆਨੀ ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਦੇ ਪੰਨਾਂ 518 ਤੇ ਬੰਦਾ ਬਹਾਦਰ ਦੀ ਸ਼ਹੀਦੀ ਦਾ ਹਾਲ ਲਿਖਦੇ ਹੋਏ ਵਿਚਕਾਰ ਕੂਕੇ ਸ਼ਹੀਦਾਂ ਦਾ ਹਾਲ ਲਿਖਦੇ ਹੋਏ ਇਹ ਲਿਖਦੇ ਹਨ ਕਿ ਪਿਛਲੇ ਸ਼ਹੀਦਾਂ ਦੀਆਂ ਸ਼ਹੀਦੀਆਂ ਦਾ ਹਾਲ ਤਾਂ ਮੈਂ ਕਿਤਾਬਾਂ ਵਿੱਚੋਂ ਹੀ ਪੜ੍ਹਿਆ ਹੈ ਇਥੇ ਮੈਂ ਤੁਹਾਨੂੰ ਉਨ੍ਹਾਂ ਸ਼ਹੀਦਾਂ ਬਾਰੇ ਦੱਸਦਾ ਹਾਂ ਜੋ ਮੈਂ ਆਪਣੀਆਂ ਅੱਖਾਂ ਨਾਲ ਸ਼ਹੀਦ ਹੁੰਦੇ ਵੇਖੇ ਹਨ ਉਹ ਇਸ ਤਰ੍ਹਾਂ ਲਿਖਦੇ ਹਨ :-

*ਉਨ ਸਿੰਘਨ ਕਾ ਹਾਲ ਤੋ ਲਿਖਿਓ ਕਿਤਾਬਨ ਮਾਹਿ ।
ਹਮ ਨਿਜ ਨੈਨਨ ਜੋ ਪੇਖਿਓ ਸੋ ਅਬ ਸਾਚਿ ਸੁਨਾਹਿ ।
ਸੰਮਤ ਉਨੀਸੈ ਅਠਾਈ ਕੂਕੇ ਸਿੰਘ ਮਿਲੈ ਤਬ ਆਈ ।
ਜੋ ਬੁਚੜ ਗਊਆਂ ਥੇ ਮਾਰਤ ਤਿਨ ਕੋ ਸੋ ਸਿੰਘ ਭਏ ਬਿਦਾਰਤ ।

ਜਬ ਸਿੰਘ ਸਾਠਕ ਪਕੜੇ ਗਏ ਫੜੇ ਮਲੇਰਕੋਟਲੇ ਅਏ ।
ਉਨ ਕੋ ਹੁਕਮ ਅੰਗਰੇਜੀ ਆਇਓ ਇਨ ਕੋ ਤੋਪਨ ਸੰਗ ਉਡਾਯੋ ।
ਜਬ ਇਹ ਹੁਕਮ ਉਨ੍ਹੋ ਸੁਨ ਪਾਇਓ ਖੁਸ਼ੀ ਭਏ ਅਤਿ ਹੀਯੇ ਹੁਲਸਾਯੋ ।
ਮੁਖ ਪਰ ਲਾਲੀ ਚੜ੍ਹੀ ਵਧੇਰੇ ਗਾਵਤ ਗੁਰ ਕੇ ਸ਼ਬਦ ਉਚੇਰੇ ।
ਦੀਵੇ ਪਰ ਜਿਉਂ ਆਏ ਪਤੰਗੇ ਤਿਉਂ ਤੋਪਨ ਦਿਸ ਜਾਇ ਨਿਸੰਗੇ ।
ਉਡੇ ਖੁਸ਼ੀ ਹੋਇ ਹੋਇ ਕਰ ਸਾਰੇ ਜਰਾ ਨਾ ਕੀਨੇ ਪ੍ਰਾਨ ਪਿਆਰੇ ।
ਇਹ ਹਮ ਨੇ ਖੁਦ ਨੈਨ ਨਿਹਾਰੇ ਰਹੇ ਹਿਰਾਨ ਤਿਨੈ ਪਿਖ ਸਾਰੇ ।
ਇਹੁ ਸਿੰਘਨ ਕੀ ਰੀਤੀ ਵਰਿ ਹੈ ਸ਼ਸਤ੍ਰ ਕੀ ਮ੍ਰਿਤ ਤੈ ਨਹਿ ਡਰਿ ਹੈ ।
ਸੰਮੁਖ ਸੱਤ੍ਰ ਜੰਗ ਮੇ ਜੈ ਹੈ ਮਰਨ ਮਾਰਨੇ ਨਾਹਿ ਟਰੈ ਹੈ ।
(ਪੰਥ ਪ੍ਰਕਾਸ਼ ਭਾਸ਼ਾ ਵਿਭਾਗ ਪੰਜਾਬ ਪੰਨਾ 518)

ਇਸ ਤੋਂ ਬਿਨਾਂ ਪ੍ਰਸਿੱਧ ਵਿਦਵਾਨ ਭਾਈ ਕਾਨ੍ਹ ਸਿੰਘ ਨਾਭਾ ਅਤੇ ਗਿਆਨੀ ਕਰਤਾਰ ਸਿੰਘ ਕਲਾਸਵਾਲੀਏ ਸਾਬਕ ਹੈਡ ਗ੍ਰੰਥੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਸਤਿਗੁਰੂ ਰਾਮ ਸਿੰਘ ਜੀ ਵਿੱਚ ਪੂਰਨ ਸਤਿਗੁਰੂ ਦੇ ਗੁਣਾਂ ਦਾ ਦਰਸ਼ਨ ਕਰਕੇ ਇਉਂ ਲਿਖਦੇ ਹਨ :-

*ਵਿਸਯ ਅਗਿਨ ਕਰ ਤਪਤਿ ਰਿਦੇ ਜਿਨਿ ਨਾਮ ਅੰਮ੍ਰਿਤ ਦੇ ਠਾਰੇ ।
ਗੁਰਮਤਿ ਦੇ ਅਨੁਰਾਗੀ ਕੀਤੇ ਪਾਸਰ ਪਾਪੀ ਭਾਰੇ ।
ਭੰਗ ਸ਼ਰਾਬ ਅਫੀਮ ਛੁਡਾ ਕੇ ਨਸ਼ਾ ਪ੍ਰੇਮ ਦਾ ਦਿੱਤਾ ।
ਮੰਗ ਖਾਣ ਨੂੰ ਖੰਡਨ ਕੀਤਾ ਦੱਸ ਧਰਮ ਦਾ ਕਿੱਤਾ ।
ਫੁੱਟ ਈਰਖਾ ਵੈਰਭਾਵ ਅਰ ਨਫਰਤ ਮਨੋ ਹਟਾਈ ।
ਮੁਦਿਤਾ ਮੈਤ੍ਰੀ ਕਰੁਣਾ ਦ੍ਰਿੜ ਕਰ ਸਿੰਖਾਂ ਚਿੱਤ ਵਸਾਈ ।
ਭੁੱਖਾ ਨੰਗਾ ਰੋਗੀ ਸੋਗੀ ਜੋ ਸ਼ਰਨੀ ਚਲ ਆਵੈ ।
ਹੋਇ ਤ੍ਰਿਪਤ ਪਰਮ ਅਨੰਦੀ ਜੀਵਨ ਸਰਸ ਬਿਤਾਵੈ ।
ਸਿੱਖੀ ਬਾਗ ਖਿਜਾ ਜਦ ਗ੍ਰਸਿਆ ਤਯੋਂ ਪੱਤਰ ਬਿਨ ਸਾਯਾ ।
ਰੂਪ ਬਸੰਤ ਧਾਰ ਕੇ ਬਾਬਾ ਦਿਨ ਬਸੰਤ ਦੇ ਆਇਆ ।
ਰੋਹੀ ਵਿੱਚ ਗੁਲਜਾਰ ਲਗਾਈ ਸਿਮਰਨ ਸਰਿਤ ਵਹਾ ਕੇ ।
ਪ੍ਰੇਮੀ ਭੌਰ ਹੋਏ ਮਸਤਾਨੇ ਪਾਣ ਘੁਮੇਰੀ ਆ ਕੇ ।
ਬਾਲ ਅਵਸਥਾ ਵਿੱਚ ਮ੍ਰਿਗੇਸ਼ ਨੇ ਅਦਭੁਤ ਮੂਰਤਿ ਚੀਨੀ ।

ਸਿਰ ਤੇ ਖੰਡਾ ਹੱਥ ਸਿਮਰਨੀ ਚੜਿਆ ਬਾਂਕੀ ਚੀਨੀ।
ਜਿਸ ਦੀ ਮਿੱਠੀ ਬਾਣੀ ਅੱਗੇ ਫਿੱਕੀ ਲੱਗੇ ਚੀਨੀ।
ਦਰਸਨ ਕਰਕੇ ਨੇਤਰ ਬਿਗਸਦੇ ਜਿਉਂ ਰਵਿ ਪਿਖ ਗੁਲਚੀਨੀ।

(ਭਾਈ ਕਾਨ੍ਹ ਸਿੰਘ ਜੀ ਨਾਭਾ)

ਸਮੇਂ ਦੀ ਕੁਚਾਲ ਨੇ ਭੁਚਾਲ ਆਂਦਾ ਦੇਸ਼ ਵਿੱਚ।
ਸਿੰਘ ਨਾ ਸੰਭਾਲ ਸਕੇ ਰਾਜ ਭਾਗ ਭਾਰਾ ਸੀ।
ਭਾਰਾ ਹੈ ਸੀ ਰੋਗ ਸੋਗ ਫੁੱਟ ਮਾਰੇ ਕੁੱਟ-ਕੁੱਟ।
ਪੁੱਟ-ਪੁੱਟ ਬਾਗ ਸਤਿਲੁਜ ਬੀਚ ਡਾਰਾ ਸੀ
ਡਾਰਾ ਸੀ ਗੁਆਂਢੀਆਂ ਜਾਲ ਆ ਵਸਾਲ ਸਾਰੇ।
ਘਰ-ਘਰ ਪੈਰ ਆ ਪਖੰਡ ਨੇ ਪਸਾਰਾ ਸੀ।
ਸਾਰਾ ਸੀ ਕਰਤਾਰ ਸਿੰਘਾ ਕਿਸੇ ਵੀ ਨਾ ਕਾਜ ਕੋਈ।
ਚਲਕੇ ਕੁਪੱਥ ਪੰਥ ਰਾਜ ਭਾਗ ਹਾਰਾ ਸੀ।
ਕਲਾ ਵਰਤਾਈ ਮਹਾਰਾਜ ਨੇ ਜਗਾਈ ਜੋਤ।
ਭੈਣੀ ਪਿੰਡ ਵਿੱਚ ਤਯੋ ਭਾਨ ਉਜਿਆਰਾ ਸੀ।
ਪੂਰਨ ਪ੍ਰਤਾਪੀ ਨਾਮ ਜਾਪੀ ਥਾਪੀ ਸਿੱਖੀ ਸਾਖ।
ਸਿਦਕ ਭਰੋਸੇ ਤੋਸੇ ਬੋਲ ਤੋਲ ਭਾਰਾ ਸੀ।
ਭਾਰਾ ਸੀ ਜਮਾਲ ਤੇ ਕਮਾਲ ਦੀ ਤਸੀਰ ਭਾਰੀ।
ਨਾਮ ਦਾ ਵਜਾਇਆ ਸਾਰੇ ਜਗ ਤੇ ਨਗਾਰਾ ਸੀ।
ਮਾਰਾ ਸੀ ਕਰਤਾਰ ਸਿੰਘਾ ਬਾਬੇ ਰਾਮ ਸਿੰਘ ਜੀ ਨੇ।
ਕਾਮ ਕ੍ਰੋਧ ਲੋਭ ਮੋਹ ਦੁਸ਼ਟ ਹੰਕਾਰਾ ਸੀ।

(ਗਿਆਨੀ ਕਰਤਾਰ ਸਿੰਘ ਕਲਾਸਵਾਲੀਏ)




ਕਵੀ ਚੇਤਨ ਜੀ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਤੋਂ ਪਹਿਲਾਂ ਦੀ ਸਿੱਖੀ ਦੀ ਤਸਵੀਰ ਜਿਸ ਨੂੰ ਸਿੱਖ ਇਤਿਹਾਸ ਵਿੱਚ ਬੁਰਸ਼ਾ ਗਰਦੀ ਦਾ ਸਮਾਂ ਲਿਖਿਆ ਹੈ ਉਸ ਨੂੰ ਆਪਣੇ ਸ਼ਬਦਾਂ ਵਿੱਚ ਇਉਂ ਲਿਖਦੇ ਹਨ :-

ਸ੍ਰੀ ਦਸਮੇਸ਼ ਜੀ ਦੇ ਪਿੱਛੋਂ ਜਦੋਂ ਖਾਲਸੇ ਨੇ,
ਛੱਡ ਦਿਤਾ ਰਾਹ ਤੇ ਕੁਰਾਹ ਆਣ ਮੌਲਿਆ।

ਬੁਰਿਛਿਆਂ ਨੇ ਲੁੱਟ ਮਾਰ ਦੇਸ਼ ਵਿੱਚ ਖੂਬ ਕੀਤੀ,

ਨਿਰਬਲਾਂ ਨਿਰਦੋਸ਼ਾਂ ਤੇ ਗਰੀਬਾਂ ਨੂੰ ਦਬੱਲਿਆ ।

ਅੱਤ ਦਾ ਤੇ ਰੱਬ ਦਾ ਹੈ ਵੈਰ ਮਸ਼ਹੂਰ ਧੁਰੋਂ,

ਸਤਿਗੁਰੂ ਇਹਨਾਂ ਦਾ ਵੀ ਤੱਖਤਾ ਉਥੱਲਿਆ ।

ਫਿਰ ਕਲਿਜੁਗ ਵਿੱਚ ਸਤਿਜੁਗ ਲਾਣ ਲਈ,

ਉਸੇ ਜੋਤ ਨਿਜ ਰੂਪ ਰਾਮ ਸਿੰਘ ਘੱਲਿਆ ।

ਸੋ ਉਪਰ ਲਿਖੀ ਲਿਖਤ ਦਾ ਸਾਰ ਇਹ ਹੈ ਕਿ ਗੁਰੂ ਨਾਨਕ ਦੇਵ ਜੀ ਦਾ ਪੰਥ ਦੇਹਧਾਰੀ ਗੁਰੂ ਦਾ ਪੰਥ ਹੈ । ਗੁਰੂ ਨਾਨਕ ਦੇਵ ਜੀ ਦੇ ਪੰਥ ਵਿੱਚ ਦੇਹਧਾਰੀ ਗੁਰੂ ਤੋਂ ਬਿਨਾਂ ਹੋਰ ਕੋਈ ਗੁਰੂ ਹੋ ਹੀ ਨਹੀਂ ਸਕਦਾ ਕਿਉਂਕਿ ਦੇਹਧਾਰੀ ਗੁਰੂ ਵਾਲੀ ਡਿਉਟੀ ਹੋਰ ਕੋਈ ਨਿਭਾ ਹੀ ਨਹੀਂ ਸਕਦਾ । ਗੁਰੂ ਨਾਨਕ ਦੇ ਪੰਥ ਵਿੱਚ ਪ੍ਰਤੱਖ ਦੇਹਧਾਰੀ ਸਤਿਗੁਰੂ ਹੀ ਸਰਵਉਚੱ ਹੈ ਅਤੇ ਪ੍ਰਤੱਖ ਸਤਿਗੁਰੂ ਦੀ ਪੂਜਾ ਹੀ ਪਰਵਾਨ ਹੈ । ਮੂਰਤੀ ਪੂਜਾ ਦਾ ਖੰਡਨ ਕਰਕੇ ਦੇਹਧਾਰੀ ਸਤਿਗੁਰੂ ਦੀ ਚਲਾਈ ਇਹ ਪ੍ਰੰਪਰਾ ਅੱਜ ਵੀ ਚੱਲ ਰਹੀ ਹੈ ਤੇ ਅੱਗੇ ਵੀ ਇਸੇ ਤਰ੍ਹਾਂ ਹੀ ਚਲਦੀ ਰਹੇਗੀ । ਗੁਰਬਾਣੀ ਵਿੱਚ ਵੀ ਗੁਰੂ ਜੀ ਨੇ ਇਹੀ ਹੁਕਮ ਕੀਤਾ ਹੈ ।

# ਧਿਆਨ ਯੋਗ ਗੱਲਾਂ

ਅਸੀਂ ਅਕਸਰ ਕਹਿੰਦੇ ਸੁਣਦੇ ਹਾਂ ਕਿ "ਜੈਸਾ ਪੀਵੇ ਪਾਣੀ ਤੈਸੀ ਬੋਲੇ ਬਾਣੀ"ਜੋ ਕੁੱਝ ਵੀ ਕੋਈ ਬੋਲਦਾ ਹੈ ਉਹ ਬੋਲਣ ਵਾਲੇ ਦੀ ਬਾਣੀ ਕਹਾਉਂਦੀ ਹੈ । ਜੋ ਮੈ ਬੋਲਾਂਗਾ ਉਹ ਮੇਰੀ ਬਾਣੀ ਜੋ ਗੁਰੂ ਬੋਲੇਗਾ ਉਹ ਗੁਰੂ ਦੀ ਬਾਣੀ ਆਖੀ ਜਾਵੇਗੀ । ਇਸ ਦਾ ਭਾਵ ਬੋਲਣ ਦੀ ਕਿਰਿਆ ਨੂੰ ਬਾਣੀ ਕਹਿੰਦੇ ਹਨ । ਜੇ ਕੋਈ ਸਾਧੂ ਕੁੱਝ ਬੋਲੇਗਾ ਉਹ ਸਾਧੂ ਦੀ ਬਾਣੀ ਕਹਾਵੇਗੀ । ਜਿਵੇਂ ਗੁਰੂ ਜੀ ਨੇ ਆਪਣੀ ਬਾਣੀ ਵਿੱਚ ਲਿਖਿਆ ਹੈ :-

"ਅੰਮ੍ਰਿਤ ਬਚਨ ਸਾਧ ਕੀ ਬਾਣੀ । ਪੰਨਾਂ 494

ਪੂਰਾ ਗੁਰੂ ਵੀ ਬੋਲਦਾ ਹੈ ਉਸ ਨੂੰ ਗੁਰੂ ਦੀ ਬਾਣੀ ਕਹਿੰਦੇ ਹਨ । ਗੁਰੂ ਦੀ ਬਾਣੀ ਸਾਡੀ ਬਾਣੀ ਨਾਲੋਂ ਵੱਡੀ ਹੇ ਉਤੱਮ ਕਹਾਉਂਦੀ ਹੈ ਇਸੇ ਲਈ ਗੁਰੂ ਜੀ ਨੇ ਲਿਖਿਆ ਹੈ । :-

ਬਾਣੀ ਗੁਰੂ( ਗੁਰੂ ਦੀ ਬਾਣੀ) ਗੁਰੂ ਹੈ ਬਾਣੀ (ਵੱਡੀ ਬਾਣੀ)

ਬਾਣੀ ਤਾ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ । (ਭਾਵ ਗੁਰੂ ਦੀ ਬਾਣੀ ਵੱਡੀ ਹੈ)

ਬੋਲੀ ਹੋਈ ਬਾਣੀ ਨੂੰ ਜਦੋਂ ਅੱਖਰਾਂ ਵਿੱਚ ਲਿਖ ਦਿੱਤਾ ਜਾਵੇਗਾ ਤਾਂ ਉਹ ਬਾਣੀ ਦਾ

ਲਿਖਤੀ ਰੂਪ ਕਹਾਵੇਗੀ । ਜਿਵੇਂ ਜਪੁਜੀ ਸਾਹਿਬ ਵਿੱਚ ਗੁਰੂ ਜੀ ਨੇ ਲਿਖਿਆ ਹੈ "ਅੱਖਰੀ ਲਿਖਣ ਬੋਲਣ ਬਾਣਿ" । ਆਦਿ ਸ੍ਰੀ ਗ੍ਰੰਥ ਸਾਹਿਬ ਦੀ ਜਿੰਨੀ ਵੀ ਲਿਖਤ ਹੈ ਉਹ ਸਾਧੂਆਂ ਤੇ ਗੁਰੂਆਂ ਦੀ ਬਾਣੀ ਦਾ ਲਿਖਤੀ ਰੂਪ ਹੈ ।

ਗੁਰਬਾਣੀ ਦੀ ਇਹ ਤੁਕ ਗੁਰੂ ਰਾਮ ਦਾਸ ਜੀ ਚੌਥੇ ਪਾਤਸ਼ਾਹ ਨੇ ਲਿਖੀ ਹੈ । ਇਹ ਤੁਕ ਲਿਖਣ ਦੇ ਬਾਵਜੂਦ ਉਹਨਾਂ ਨੇ ਆਪ ਹੀ ਗੁਰਗੱਦੀ ਗੁਰੂ ਅਰਜਨ ਦੇਵ ਜੀ ਨੂੰ ਦਿੱਤੀ । ਜੇ ਇਸ ਤੁਕ ਦਾ ਅਰਥ ਇਹ ਹੁੰਦਾ ਕਿ ਬਾਣੀ ਹੀ ਗੁਰੂ ਹੈ ਜਿਵੇਂ ਅੱਜ-ਕੱਲ ਅਰਥ ਕੀਤਾ ਜਾਂਦਾ ਹੈ ਤਾਂ ਉਸ ਵਕਤ ਵੀ ਸਿੱਖ ਦੇਹਧਾਰੀ ਗੁਰੂਆਂ ਨੂੰ ਗੁਰੂ ਨਾ ਕਹਿੰਦੇ । ਬਾਣੀ ਨੂੰ ਹੀ ਗੁਰੂ ਕਹਿੰਦੇ ਪਰ ਉਸ ਵਕਤ ਇਹ ਜਿਕਰ ਤੱਕ ਵੀ ਨਹੀਂ ਹੋਇਆ ਇਸ ਲਈ ਬਾਣੀ ਗੁਰੂ ਗੁਰੂ ਹੈ ਬਾਣੀ ਵਾਲੀ ਤੁਕ ਦੇ ਉਪਰ ਜੋ ਅਰਥ ਕੀਤੇ ਗਏ ਹਨ ਉਹ ਸਹੀ ਹਨ । ਸੋ ਇਸ ਤਰ੍ਹਾਂ ਦਾ ਜਿਕਰ ਇਸੇ ਲਈ ਨਹੀਂ ਸੀ ਹੋਇਆ ਕਿ ਉਸਵੇਲੇ ਬਾਣੀ ਗੁਰੂ-ਗੁਰੂ ਹੈ ਬਾਣੀ ਵਾਲੀ ਤੁਕ ਦੇ ਅਰਥ ਅੱਜ ਵਾਂਗ ਨਹੀਂ ਕੀਤੇ ਜਾਂਦੇ ਸਨ ।

"ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤ ਰਖੀ ਤਾਂ ਤੂ ਜਗ ਮਹਿ ਆਇਆ ।" ਉਪੱਰ ਲਿਖੀ ਗੁਰਬਾਣੀ ਅਨੁਸਾਰ ਜੋਤ ਸਿਰਫ ਦੇਹ ਵਿੱਚ ਹੀ ਰੱਖੀ ਜਾ ਸਕਦੀ ਹੈ ਅਤੇ ਹਰੀ ਹੀ ਇਹ ਜੋਤ ਸਰੀਰ ਵਿੱਚ ਰੱਖਦਾ ਹੈ । ਦੇਹਧਾਰੀ ਗੁਰੂ ਤੋਂ ਬਿਨਾਂ ਨਾ ਤਾਂ ਕੋਈ ਗੁਰੂ ਹੋ ਸਕਦਾ ਹੈ ਅਤੇ ਨਾ ਹੀ ਬਾਣੀ ਵਿੱਚ ਅਜੇਹੀ ਕਿਸੇ ਜੋਤ ਦਾ ਜਿਕਰ ਹੈ ਜਿਹੜੀ ਸਰੀਰ ਤੋਂ ਬਿਨਾਂ ਹੋਰ ਕਿਸੇ ਗੁਰੂ ਵਿੱਚ ਰੱਖੀ ਜਾਂਦੀ ਹੋਵੇ ।

*"ਮਨਹਿ ਪ੍ਰਗਾਸ ਭਇਓ ਭਰਮ ਨਾਸਿਓ ਮੰਤ੍ਰ ਦੀਓ ਗੁਰ ਕਾਨ ।" ਬਾਣੀ ਦੀ ਇਸ ਤੁਕ ਦਾ ਅਰਥ ਹੈ ਕਿ ਗੁਰੂ ਨੇ ਮੇਰੇ ਕੰਨ ਵਿੱਚ ਮੰਤਰ (ਨਾਮ) ਦਿੱਤਾ ਤਾਂ ਮੇਰਾ ਭਰਮ ਦੂਰ ਹੋ ਗਿਆ ਅਤੇ ਮਨ ਵਿੱਚ ਪ੍ਰਕਾਸ਼ ਹੋ ਗਿਆ । ਧਿਆਨ ਦਿਓ ਕਿ ਸਾਡਾ ਗੁਰੂ ਅਜੇਹਾ ਤਾਂ ਨਹੀਂ ਜੋ ਮੰਤਰ ਨਾ ਦੇ ਸਕਦਾ ਹੋਵੇ । ਬਾਣੀ ਅਨੁਸਾਰ ਉਹ ਗੁਰੂ ਨਹੀਂ ਕਿਉਂਕਿ ਬਾਣੀ ਵਿੱਚ ਗੁਰੂ ਜੀ ਨੇ ਲਿਖਿਆ ਹੈ ਕਿ ਗੁਰੂ ਕੰਨ ਵਿੱਚ ਮੰਤਰ ਸੁਣਾਉਂਦਾ ਹੈ । ਕੰਨ ਵਿੱਚ ਮੰਤਰ ਦੇ ਕੇ ਭਰਮ ਦੂਰ ਕਰਨ ਅਤੇ ਮਨ ਵਿੱਚ ਪ੍ਰਕਾਸ਼ ਕਰਨ ਦੀ ਸਮਰੱਥਾ ਵਾਲਾ ਹੀ ਪੂਰਾ ਸਤਿਗੁਰੂ ਹੋ ਸਕਦਾ ਹੈ ।

ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤੱਕ ਜਦੋਂ ਗੁਰੂ ਸਹਿਬਾਨ ਦੇਹ ਕਰਕੇ ਹਾਜਰ ਸਨ, ਉਸ ਸਮੇਂ ਇਸੇ ਗੁਰਬਾਣੀ ਨੂੰ ਪੜ੍ਹਕੇ ਦੇਹਧਾਰੀ ਸਤਿਗੁਰੂ ਧਾਰਿਆ ਮੰਨਿਆ ਤੇ ਪੂਜਿਆ ਜਾਂਦਾ ਸੀ । ਅੱਜ ਉਹਨਾਂ ਦੀ ਗੈਰਹਾਜਰੀ ਵਿੱਚ ਉਸੇ ਬਾਣੀ ਨੂੰ ਪੜ੍ਹਕੇ

ਇਹ ਕਿਹਾ ਜਾਂਦਾ ਹੈ ਕਿ ਦੇਹਧਾਰੀ ਗੁਰੂ ਨਹੀਂ ਚਾਹੀਦਾ । ਉਸ ਸਮੇਂ ਦੇ ਸਿੱਖ ਠੀਕ ਸਨ ਜਾਂ ਅੱਜ ਵਾਲੇ ?

ਸਾਰੇ ਦੇਹਧਾਰੀ ਗੁਰੂ ਸਹਿਬਾਨਾਂ ਨੇ ਦੇਹਧਾਰੀ ਗੁਰੂ ਧਾਰਨ ਕੀਤਾ ਜਿਵੇਂ ਗੁਰੂ ਅੰਗਦ ਦੇਵ ਜੀ ਦੇ ਗੁਰੂ ਨਾਨਕ ਦੇਵ ਜੀ, ਗੁਰੂ ਅਰਜੁਨ ਦੇਵ ਜੀ ਦੇ ਗੁਰੂ ਰਾਮ ਦਾਸ ਜੀ, ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਗੁਰੂ ਤੇਗ ਬਹਾਦਰ ਜੀ । ਇਹ ਨਹੀਂ ਹੋ ਸਕਦਾ ਕਿ ਗੁਰੂ ਸਾਹਿਬ ਆਪ ਤਾਂ ਦੇਹਧਾਰੀ ਗੁਰੂ ਦੀ ਪੂਜਾ ਕਰਦੇ ਰਹੇ ਹੋਣ ਅਤੇ ਬਾਣੀ ਵਿੱਚ ਇਸ ਦੇ ਉਲਟ ਲਿੱਖ ਦੇਣ ।

ਜਦੋਂ ਇਹ ਗੁਰਬਾਣੀ ਲਿੱਖੀ ਗਈ ਹੈ ਉਸ ਸਮੇਂ ਦੇਹਧਾਰੀ ਗੁਰੂ ਨੂੰ ਹੀ ਪੂਜਿਆ ਜਾਂਦਾ ਸੀ ਅਤੇ ਹੋਰ ਕਿਸੇ ਗੁਰੂ ਦਾ ਉਸ ਵਕਤ ਜਿਕਰ ਤੱਕ ਵੀ ਨਹੀਂ ਸੀ । ਬਾਣੀ ਵਿੱਚ ਜੋ "ਸਦ ਪੀੜ੍ਹੀ ਗੁਰੂ ਚਲੰਦੀ" ਲਿਖਿਆ ਹੈ ਇਹ ਸਿਰਫ ਦੇਹਧਾਰੀ ਗੁਰੂ ਲਈ ਹੀ ਲਿਖਿਆ ਹੈ ਪੀੜ੍ਹੀ ਸਿਰਫ ਦੇਹਧਾਰੀ ਗੁਰੂ ਦੀ ਹੀ ਹੁੰਦੀ ਹੈ, ਹੋਰ ਕਿਸੇ ਗੁਰੂ ਦੀ ਨਹੀਂ ਹੁੰਦੀ ।

ਆਦਿ ਸ੍ਰੀ ਗ੍ਰੰਥ ਸਾਹਿਬ ਦੀ ਸਾਰੀ ਬਾਣੀ ਇਹ ਕਹਿੰਦੀ ਹੈ ਕਿ ਗੁਰੂ ਦੇਹਧਾਰੀ ਹੁੰਦਾ ਹੈ । ਜਿਵੇਂ :- "ਗੁਰ ਅੰਮ੍ਰਿਤ ਭਿੰਨੇ ਲੋਇਣਾ ਮਨ ਪ੍ਰੇਮ ਰਤੰਨਾਂ ਰਾਮ ਰਾਜੇ ।" ਅਤੇ "ਗੁਰ ਅੰਮ੍ਰਿਤ ਭਿੰਨੀ ਦੇਹੁਰੀ ਅੰਮ੍ਰਿਤ ਬੁਰਕੇ ਰਾਮ ਰਾਜੇ ।" ਜੇ ਬਾਣੀ ਵਿੱਚ ਲਿਖਿਆ ਗੁਰੂ ਜੀ ਦਾ ਹੁਕਮ ਮੰਨਣਾ ਹੀ ਨਹੀਂ ਤਾਂ ਪੜ੍ਹਨ ਦੀ ਕੀ ਲੋੜ ਹੈ । ਬਿਨਾਂ ਮੰਨੇ ਪੜ੍ਹੀ ਬੇਕਾਰ ਹੈ ।

ਜਿੰਨਾ ਦੇਹਧਾਰੀ ਗੁਰੂ ਪਿਆਰਾ ਹੁੰਦਾ ਹੈ ਉਨਾਂ ਪਿਆਰਾ ਹੋਰ ਕੋਈ ਗੁਰੂ ਹੋ ਹੀ ਨਹੀਂ ਸਕਦਾ । ਗੁਰੂ ਜੀ ਨੇ ਲਿਖਿਆ ਹੈ "ਜਿੰਨ੍ਹਾਂ ਸਤਿਗੁਰ ਪਿਆਰਾ ਸੇਵਿਆ ਤਿੰਨ੍ਹਾਂ ਸੁੱਖ ਸਦ ਹੋਈ ਰਾਮ ਰਾਜੇ ।" ਅੱਜ ਵੀ ਜਿੰਨ੍ਹਾਂ ਨੂੰ ਇਹ ਪਤਾ ਨਹੀਂ ਕਿ ਗੁਰੂ ਨਾਨਕ ਦੀ ਗੱਦੀ ਤੇ ਦੇਹਧਾਰੀ ਗੁਰੂ ਦਰਸ਼ਨ ਦੇ ਰਹੇ ਹਨ ਉਹ ਗੁਰੂ ਨਾਨਕ ਦੇਵ ਤੇ ਗੁਰੂ ਗੋਬਿੰਦ ਸਿੰਘ ਜੀ ਨੂੰ ਅਵਾਜਾਂ ਮਾਰ ਰਹੇ ਹਨ ਕਿ ਸਾਨੂੰ ਆ ਕੇ ਦਰਸ਼ਨ ਦੇਵੋ ਕਿਉਂਕਿ ਦੇਹਧਾਰੀ ਸਤਿਗੁਰੂ ਹੋਰ ਕਿਸੇ ਗੁਰੂ ਨਾਲੋਂ ਪਿਆਰਾ ਹੁੰਦਾ ਹੈ ।

ਅੱਜ ਕੱਲ ਕੁੱਝ ਲੋਕਾਂ ਵੱਲੋਂ ਦੇਹਧਾਰੀ ਗੁਰੂ ਦਾ ਵਿਰੋਧ ਕਰਕੇ ਬਾਣੀ ਨਾਲ ਜੁੜਨ ਲਈ ਕਿਹਾ ਜਾਂਦਾ ਹੈ, ਪਰ ਬਾਣੀ ਕਹਿੰਦੀ ਹੈ ਕਿ ਮੇਰੇ ਨਾਲ ਨਾ ਜੁੜੋ । ਕਿਸੇ ਸਾਧੂ, ਹਰੀ ਦੇ ਜਨ ਜਾਂ ਪੂਰੇ ਸਤਿਗੁਰੂ ਨਾਲ ਜੁੜੋ । ਦੇਹਧਾਰੀ ਪੂਰਾ ਸਤਿਗੁਰੂ ਹੀ ਤੁਹਾਡਾ ਉਧਾਰ ਕਰ ਸਕਦਾ ਹੈ ਮੈਂ ਨਹੀਂ ਕਰ ਸਕਦੀ । ਜਿਵੇਂ :-

*"ਕੋਈ ਜਨ ਹਰਿ ਸਿਉਂ ਦੇਵੈ ਜੋੜ", "ਸੰਤ ਸਰਣਿ ਜੋ ਜਨ ਪਰੈ ਸੋ ਜਨ ਉਧਰਨਹਾਰ"
"ਸਤਿ ਪੁਰਖ ਜਿਨਿ ਜਾਨਿਆ ਸਤਿਗੁਰ ਤਿਸ ਕਾ ਨਾਉ ਤਿਸ ਕੈ ਸੰਗ ਸਿੱਖ ਉਧਰੈ ਨਾਨਕ

ਹਰਿ ਗੁਣ ਗਾਉ।"

ਸੱਚਾ ਪੀਰ, ਗੁਰੂ, ਸਤਿਗੁਰੂ ਉਹ ਹੀ ਹੁੰਦਾ ਹੈ ਜਿਹੜਾ ਅੱਛੇ ਬੁਰੇ ਦੀ ਪਹਿਚਾਨ ਕਰ ਸਕੇ। ਜਿਹੜਾ ਗੁਰੂ ਅੱਛੇ ਬੁਰੇ ਦੀ ਪਹਿਚਾਨ ਨਹੀਂ ਕਰ ਸਕਦਾ ਉਹ ਝੂਠਾ ਗੁਰੂ ਹੈ। ਗੁਰੂ ਜੀ ਹੁਕਮ ਕਰਦੇ ਹਨ :- "ਘਟਿ ਘਟਿ ਕੇ ਅੰਤਰ ਕੀ ਜਾਨਤ, ਭਲੇ ਬੁਰੇ ਕੀ ਪੀਰ ਪਛਾਨਤ। "

ਕਿਸੇ ਨੇ ਨਾਮਧਾਰੀ ਸਿੱਖ ਨੂੰ ਕਿਹਾ ਕਿ ਹੋਰ ਤਾਂ ਸਭ ਕੁੱਝ ਤੁਹਾਡਾ ਠੀਕ ਹੈ ਤੁਸੀਂ ਬਾਣੀ ਅਤੇ ਬਾਣੇ ਦੇ ਧਾਰਨੀ ਹੋ ਇੱਕੋ ਗੱਲ ਮਾੜੀ ਹੈ ਜਿਹੜਾ ਤੁਸੀਂ ਦੇਹਧਾਰੀ ਗੁਰੂ ਨੂੰ ਮੰਨਦੇ ਹੋ। ਉਸ ਨੂੰ ਇਹ ਨਹੀਂ ਪਤਾ ਕਿ ਇਹ ਚੰਗੇ ਇਸੇ ਲਈ ਹਨ ਕਿਉਂਕਿ ਦੇਹਧਾਰੀ ਗੁਰੂ ਨੂੰ ਮੰਨਦੇ ਹਨ। ਪੁਰਾਣੇ ਸਿੱਖ ਵੀ ਦੇਹਧਾਰੀ ਗੁਰੂ ਨੂੰ ਹੀ ਮੰਨਦੇ ਸਨ ਇਸੇ ਲਈ ਚੰਗੇ ਸਨ।

ਵੇਦਾਂ ਅਤੇ ਧਾਰਮਿਕ ਗ੍ਰੰਥਾਂ ਦੀ ਵਿਦਿਆ ਛੋਟੀ ਹੈ ਇਸ ਦੇ ਮੁਕਾਬਲੇ ਅਨੁਭਵੀ ਵਿਦਿਆ ਵੱਡੀ ਹੈ ਜੋ ਬਿਨਾ ਗ੍ਰੰਥ ਪੜ੍ਹੇ ਪੂਰੇ ਸਾਧੂ ਤੇ ਪੂਰੇ ਗੁਰੂ ਦੀ ਕਿਰਪਾ ਨਾਲ ਮਨ ਵਿੱਚੋਂ ਪ੍ਰਗਟ ਹੁੰਦੀ ਹੈ ਇਸੇ ਲਈ ਕਿਹਾ ਹੈ ਕਿ :- "ਬੇਦ ਕਤੇਬੀ ਵਿਦਿਆ ਇਹ ਕੰਚਨ ਕਾ ਢੇਰ ਅਨਭਓ ਪਾਰਸ ਕੀ ਕਣੀ ਜਾ ਮਹਿ ਕੋਟ ਸੁਮੇਰ" ਇਸ ਲਈ ਜੇ ਉੱਚੀ ਵਿਦਿਆ ਪ੍ਰਾਪਤ ਕਰਨੀ ਹੈ, ਤਾਂ ਦੇਹਧਾਰੀ ਪੂਰੇ ਸਤਿਗੁਰੂ ਦੀ ਸ਼ਰਣ ਗ੍ਰਹਿਣ ਕਰੋ। ਸਾਰੇ ਗੁਰੂ ਸਹਿਬਾਨ ਨੇ ਬਾਣੀ ਵਿੱਚ ਵੀ ਇਹੀ ਹੁਕਮ ਕੀਤਾ ਹੈ। ਜਿਵੇਂ :-

*ਵਾਚਹਿ ਪੁਸਤਕ ਬੇਦ ਪੁਰਾਨਾ ਬਿਨ ਗੁਰ ਤਤੁ ਨਾ ਪਾਇਆ। ਪੰਨਾਂ 1043

ਜੇ ਕੋਈ ਸਾਧੂ ਦੀ ਸੰਗਤ ਕਰੇਗਾ ਉਹ ਸਾਧੂ ਦਾ ਸੰਗੀ ਕਹਾਏਗਾ ਅਤੇ ਜੇ ਕੋਈ ਗੁਰੂ ਦਾ ਸੰਗ ਕਰੇਗਾ ਉਹ ਗੁਰੂ ਦਾ ਸੰਗੀ ਕਹਾਏਗਾ। ਇਸੇ ਤਰ੍ਹਾਂ ਜਿਹੜੀ ਸੰਗਤ ਗੁਰੂ ਦਾ ਸੰਗ ਕਰੇਗੀ ਉਹ ਗੁਰਸੰਗਤ ਅਤੇ ਜਿਹੜੀ ਸੰਗਤ ਸਾਧੂ ਦਾ ਸੰਗ ਕਰੇਗੀ ਉਹ ਸਾਧਸੰਗਤ ਕਹਾ-ਵੇਗੀ ਸੱਚ ਦੀ ਪਛਾਣ ਕੇਵਲ ਦੇਹਧਾਰੀ ਪੂਰਾ ਗੁਰੂ ਤੇ ਸਾਧੂ ਹੀ ਕਰ ਸਕਦੇ ਹਨ। ਇਸ ਲਈ ਇਹਨਾਂ ਨਾਲ ਜੁੜੀ ਸੰਗਤ ਹੀ ਸਤਿ ਨੂੰ ਪਛਾਣੇਗੀ ਤੇ ਸਤਿਸੰਗਤ ਕਹਾਏਗੀ। ਦੇਹਧਾਰੀ ਗੁਰੂ ਤੋਂ ਬਿਨਾਂ ਹੋਰ ਕੋਈ ਗੁਰੂ ਹੋ ਹੀ ਨਹੀਂ ਸਕਦਾ। ਇਸ ਲਈ ਇਹਨਾਂ ਤੋਂ ਬਿਨਾਂ ਹੋਰ ਕੋਈ ਸੰਗਤ ਭਾਵੇ ਲੱਖਾਂ ਇਕੱਠੇ ਹੋ ਜਾਣ ਸਤਿਸੰਗਤ, ਸਾਧਸੰਗਤ ਅਤੇ ਗੁਰਸੰਗਤ ਹੋ ਹੀ ਨਹੀਂ ਸਕਦੀ। ਇਸੇ ਲਈ ਗੁਰੂ ਜੀ ਹੁਕਮ ਕਰਦੇ ਹਨ "ਜਹ ਸਤਿਗੁਰ ਤਹ ਸਤਿਸੰਗਤ ਬਣਾਈ"

ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤੱਕ ਇਸ ਬਾਣੀ ਨੂੰ ਪੜ੍ਹਕੇ ਸਿੱਖ ਜਿਸ ਤਰ੍ਹਾਂ ਦੇ ਗੁਰੂ ਨੂੰ ਮੰਨਦੇ ਸਨ ਅਸੀਂ ਨਾਮਧਾਰੀ ਉਸੇ ਤਰ੍ਹਾਂ ਦੇ ਗੁਰੂ ਨੂੰ ਮੰਨਦੇ ਹਾਂ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਾਰੀ ਬਾਣੀ ਜਦੋਂ ਲਿਖੀ ਗਈ ਸੀ, ਉਸ ਵਕਤ ਦੇਹਧਾਰੀ ਗੁਰੂ ਤੋਂ ਬਿਨਾਂ ਕਿਸੇ ਹੋਰ ਗੁਰੂ ਦਾ ਜਿਕਰ ਤੇ ਨਾਮ ਨਿਸ਼ਾਨ ਤੱਕ ਵੀ ਨਹੀਂ ਸੀ । ਸੱਮੁਚੀ ਗੁਰਬਾਣੀ ਦੇਹਧਾਰੀ ਗੁਰੂ ਨੂੰ ਮੁਖਾਤਬ ਕਰਕੇ ਲਿਖੀ ਗਈ ਹੈ। ਇਸ ਬਾਣੀ ਨੂੰ ਪੜ੍ਹਕੇ ਦੇਹਧਾਰੀ ਗੁਰੂ ਤੋਂ ਬਿਨਾਂ ਕਿਸੇ ਹੋਰ ਗੁਰੂ ਨੂੰ ਮੁਖਾਤਬ ਕਰਨਾ ਗੁਰੂ ਸਹਿਬਾਨ ਦੇ ਹੁਕਮਾਂ ਦੀ ਉਲੰਘਣਾ ਤੇ ਗੁਰਬਾਣੀ ਦੀ ਬੇ-ਅਦਬੀ ਹੈ ।